


ੴ ਸਤਿਗੁਰ ਪ੍ਰਸਾਦਿ



# ਗੁਰਮਤਿ-ਸੰਪੂਰਨ ਜੀਵਨ ਦਾ ਮਾਰਗ

*(ਡਾ. ਗੰਡਾ ਸਿੰਘ ਮੈਮੋਰੀਅਲ ਟਰਸਟ ਦੀ ਸਾਲ 1997-98 ਦੀ ਪ੍ਰਤਿਯੋਗਤਾ ਵਿਚ ਤੀਜਾ ਸਥਾਨ, ਪ੍ਰਾਪਤ ਕਰਨ ਵਾਲਾ ਲੇਖ)*

ਲੇਖਕ
ਡਾ. ਇੰਦਰਜੀਤ ਸਿੰਘ
ਫਗਵਾੜਾ

ਵਿਸ਼ੇਸ਼ ਸਹਿਯੋਗ
ਅਕਾਡਮੀ ਆਫ਼ ਸਿੱਖੀ ਰਿਲੀਜਨ ਐਂਡ ਕਲਚਰ, ਪਟਿਆਲਾ
ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ

1999
ਗੁਰੂ ਨਾਨਕ ਦੇਵ ਮਿਸ਼ਨ ਲੜੀ 499

ਗੁਰੂ ਨਾਨਕ ਦੇਵ ਮਿਸ਼ਨ, ਅਕਾਡਮੀ ਆਫ਼ ਸਿੱਖ ਰਿਲੀਜਨ ਐਂਡ ਕਲਚਰ,
1-ਢਿਲੋਂ ਮਾਰਗ, ਪਟਿਆਲਾ। ਭੇਟਾ 8/-

ਟ੍ਰੈਕਟ ਨੰ: 498 ਹੇਠ ਲਿਖਿਆਂ ਦੀ ਸਹਾਇਤਾ ਤੇ ਸਹਿਯੋਗ ਨਾਲ ਛਾਪਿਆ ਗਿਆ :

1. ਸ. ਨਰਿੰਦਰਪਾਲ ਸਿੰਘ, ਨਿਰਮਾਨ ਵਿਹਾਰ, ਨਵੀਂ ਦਿੱਲੀ।
2. ਸ. ਗੁਰਚਰਨ ਸਿੰਘ ਜੌਲੀ, ਮਹੀਮ, ਮੁੰਬਈ।
3. ਸ. ਜੁਗਿੰਦਰ ਸਿੰਘ ਤੇ ਸਰਦਾਰਨੀ ਹਰਜੀਤ ਕੌਰ, ਬੂਟਾ ਸਿੰਘ ਵਾਲਾ, ਪਟਿਆਲਾ।
4. ਸ. ਸੁਰਿੰਦਰਪਾਲ ਸਿੰਘ ਸੋਨੀ ਤੇ ਸਰਦਾਰਨੀ ਕਿਰਨ ਕੌਰ, ਸੁਨਹਿਰੀ ਬਾਗ, ਰੋਹਨੀ, ਨਵੀਂ ਦਿੱਲੀ।

## ਵਿਸ਼ੇਸ਼ ਬੇਨਤੀਆਂ

1. ਜੀਵਨ-ਪ੍ਰਯੰਤ ਮੈਂਬਰ ਬਣਕੇ ਇਹੋ ਜਹੇ ਟ੍ਰੈਕਟ ਸਦਾ ਪ੍ਰਾਪਤ ਕਰਨਾ ਨਿਸਚਿਤ ਕਰੋ।
2. ਇਹ ਜਾਂ ਹੋਰ ਅਜੇਹੇ ਟ੍ਰੈਕਟ ਗੁਰਪੁਰਬਾਂ ਸਮੇਂ ਗੁਰਮਤਿ ਪ੍ਰਚਾਰ ਲਈ ਅਤੇ ਸਕੂਲ-ਕਾਲਜਾਂ ਦੇ ਵਿਦਿਆਰਥੀਆਂ ਨੂੰ ਇਨਾਮ ਦੇ ਤੌਰ ਤੇ ਵੰਡੋ॥

ਅਜੇਹੇ ਕਾਰਜਾਂ ਲਈ ਵਿਸ਼ੇਸ਼ ਛੂਟ 33% ਤੱਕ ਦਿੱਤੀ ਜਾ ਸਕਦੀ ਹੈ।

## ਚੰਦਿਆਂ ਦੀ ਦਰ

ਭਾਰਤ

| | |
|---|---|
| ਵਾਰਸ਼ਿਕ | 35-00 |
| ਜੀਵਨ-ਪ੍ਰਯੰਤ | 350-00 |

ਵਿਦੇਸ਼

| | |
|---|---|
| ਜੀਵਨ ਪ੍ਰਯੰਤ | 1000-00 |

# ਗੁਰਮਤਿ : ਸੰਪੂਰਨ ਜੀਵਨ ਦਾ ਮਾਰਗ

ਮਨੁੱਖੀ ਜੀਵਨ ਦੀ ਸੰਪੂਰਨਤਾ ਦੀ ਸਮੱਸਿਆ ਮਨੁੱਖ ਦੀ ਮੁੱਖ ਸਮੱਸਿਆ ਹੈ। ਆਦਿ ਕਾਲ ਤੋਂ, ਮਨੁੱਖ ਇਸ ਸਮੱਸਿਆ ਨੂੰ ਹਲ ਕਰਨ ਲਈ ਜੂਝਦਾ ਆ ਰਿਹਾ ਹੈ। ਪ੍ਰਕਿਰਤੀ ਸੰਗ ਸਫਰ ਕਰਦਿਆਂ ਹੋਇਆਂ ਮਨੁੱਖ ਨੇ ਕਈ ਧਰਮਾਂ ਦਾ ਨਿਰਮਾਣ ਕਰਕੇ ਜਿਥੇ ਇਸ ਨੇ ਆਪਣੇ ਜੀਵਨ ਨੂੰ ਨਵੇਂ ਅਰਥ ਪ੍ਰਦਾਨ ਕੀਤੇ ਹਨ, ਉਥੇ ਨਾਲ ਹੀ ਇਸ ਨੇ ਕਈ ਦੇਵ ਪ੍ਰਣਾਲੀਆਂ ਤੇ ਉਨ੍ਹਾਂ ਦੀ ਪੂਜਾ-ਉਪਾਸ਼ਨਾ ਲਈ ਗੁੰਝਲਦਾਰ ਰੀਤਾਂ ਤੇ ਰਸਮਾਂ ਨੂੰ ਉਤਪੰਨ ਕੀਤਾ ਹੈ। ਇਨ੍ਹਾਂ ਰਸਮਾਂ ਰੀਤਾਂ ਨੇ ਮਨੁੱਖ ਨੂੰ ਬਾਹਰੀ ਕਰਮਕਾਂਡ ਵਿਚ ਉਲਝਾ ਕੇ, ਉਸ ਦੇ ਜੀਵਨ ਵਿਚ ਜੜ੍ਹਤਾ ਅਥਵਾ ਗਤੀਹੀਣਤਾ ਨੂੰ ਉਤਪੰਨ ਕੀਤਾ ਹੈ ਤੇ ਉਸਦੀ ਸੰਪੂਰਨ ਜੀਵਨ ਵਲ ਵੱਧਦੀ ਚਾਲ ਨੂੰ ਮੱਧਮ ਕੀਤਾ ਹੈ। ਮਨੁੱਖ ਦੀਆਂ ਜਨਮ-ਜਾਤ, ਕਾਮਾਦਿਕ ਪਾਸ਼ਵਿਕ ਪ੍ਰਵਿਰਕਤੀਆਂ ਵੀ ਉਸ ਦੀਆਂ ਸਰਗਰਮੀਆਂ ਨੂੰ ਨਿਰਧਾਰਿਤ ਕਰਦੀਆਂ ਹਨ ਤੇ ਉਸ ਨੂੰ ਆਪਣੇ ਲਕਸ਼ ਤੋਂ ਇਧਰ ਉਧਰ ਧਕੇਲਦੀਆਂ ਹਨ। ਮਨੁੱਖ ਦੇ ਅੰਦਰ ਦਿਵੱਤਾ ਦੀ ਪ੍ਰਵਿਰਤੀ ਵਿਦਮਾਨ ਹੈ ਜਿਸ ਦੀ ਸਹਾਇਤਾ ਨਾਲ ਉਹ ਪਾਸ਼ਵਿਕਤਾ ਤੋਂ ਪਾਰਗਾਮੀ ਹੋ ਕੇ ਪਰਿਵਾਰ, ਸਮਾਜ, ਨੈਤਿਕਤਾ, ਧਰਮ, ਸੱਚ ਤੇ ਨਿਆਂ ਦੇ ਸੂਖਮ ਸੰਸਾਰ ਵਿਚ ਪ੍ਰਵੇਸ਼ ਕਰਦਾ ਹੈ। ਇਸ ਤਰ੍ਹਾਂ ਉਹ ਸੰਪੂਰਨਤਾ ਦੀ ਤਲਾਸ਼ ਵਿੱਚ ਵਿਸ਼ਾਲ ਸਭਿਆਚਾਰ ਨੂੰ ਉਸਾਰਦਾ ਹੈ ਤੇ ਪ੍ਰਗਤੀ ਦੇ ਸੰਕਲਪ ਨਾਲ ਨਵੇਂ ਰਸਤਿਆਂ ਦੀ ਭਾਲ ਕਰਦਾ ਰਹਿੰਦਾ ਹੈ। ਉਹ ਆਪਣੀਆਂ ਮੂਲ ਪ੍ਰਵਿਰਤੀਆਂ-ਵਿਆਕੁਲਤਾ ਤੇ ਤਲਾਸ਼-ਦੇ ਅੰਗ ਸੰਗ, ਕਾਢ, ਖੋਜ ਤੇ ਗਿਆਨ ਦੇ ਸਰੂਪ ਵਾਲੀ ਵੰਨ-ਸੁਵੰਨੀ ਸਭਿਅਤਾ ਦੀ ਸਿਰਜਨਾ ਕਰਦਾ ਰਹਿੰਦਾ ਹੈ। ਮਨੁੱਖ ਦੀ ਆਪਣੀ ਸਿਰਜਨਾ ਦੇ ਦੋ ਪ੍ਰਮੁੱਖ ਤੱਤ ਆਤਮਾ ਤੇ ਸਰੀਰ ਇਸ ਦੇ ਤਣਾਉ ਦਾ ਕਾਰਨ ਬਣੇ ਰਹਿੰਦੇ ਹਨ। ਆਤਮਾ ਇਸ ਨੂੰ ਆਪਣੇ ਸੋਮੇ ਪ੍ਰਮਾਤਮਾ ਵਲ ਵਧਣ ਲਈ ਪ੍ਰੇਰਦੀ ਹੈ ਤੇ ਸਰੀਰ ਮਾਦੇ ਨਾਲ ਸੰਬੰਧਿਤ ਹੋਣ ਕਰਕੇ ਇਸ ਨੂੰ ਮਾਇਆਵੀ ਸੀਮਿਤ ਸੰਸਾਰ ਵਲ ਖਿਚਦਾ ਰਹਿੰਦਾ ਹੈ। ਆਤਮਾ ਤੇ ਸਰੀਰ ਦੇ ਇਸ ਪ੍ਰਸਪਰ ਤਣਾਉ ਨੂੰ ਹੱਲ ਕਰਨ ਲਈ ਕਈ ਵਾਰ ਮਨੁੱਖ ਦਾ ਜੀਵਨ ਉਲਾਰ ਦਸ਼ਾ ਗ੍ਰਹਿਣ ਕਰਦਾ ਰਿਹਾ ਹੈ। ਕਈ ਵਾਰ ਇਹ ਆਤਮਿਕ ਵਿਕਾਸ ਲਈ ਸੰਸਾਰ ਛਡਦਾ ਰਿਹਾ ਹੈ ਤੇ ਕਈ ਵਾਰ ਸੰਧਾਰਕ ਆਦਰਸ਼ਾਂ ਲਈ ਆਤਮਾ ਨੂੰ ਕੁਰਬਾਨ ਕਰਦਾ ਰਿਹਾ ਹੈ। ਇਸ ਦੇ ਫਲ ਸਰੂਪ ਮਨੁੱਖ ਦਾ ਜੀਵਨ ਅੱਧਵਾਟੇ ਹੀ ਰਹਿੰਦਾ ਰਿਹਾ ਹੈ। ਪਰ ਇਸ ਨੇ ਸੰਪੂਰਨ ਜੀਵਨ ਦੀ ਤਲਾਸ਼ ਨੂੰ ਕਦੀ ਵੀ ਅਖੋਂ-ਪਰੋਖੇ ਨਹੀਂ ਕੀਤਾ, ਤੇ ਕਈ ਧਰਮ-ਮਾਰਗਾਂ ਦੀ ਉਤਪਤੀ ਕੀਤੀ ਹੈ। ਜੀਵਨ ਦੀ ਸੰਪੂਰਨਤਾ ਦੇ ਆਦਰਸ਼ ਨੂੰ ਮਨੁੱਖ ਨੇ ਸਦੀਵੀ ਵੰਗਾਰ ਸਮਝ ਕੇ, ਧਰਮ ਤੇ ਵਿਗਿਆਨ ਦੇ ਬਹੁ-ਪਰਤੀ ਸੰਕਲਪਾਂ ਤੇ ਸਾਧਨਾ ਨਾਲ ਇਸ ਨੂੰ ਹੱਲ ਕਰਨ ਦਾ ਨਿਰੰਤਰ ਯਤਨ ਕੀਤਾ ਹੈ। ਮੇਰੇ ਇਸ ਖੋਜ-ਪੱਤਰ ਦਾ ਵਿਸ਼ਾ ਗੁਰਮਤਿ ਅਥਵਾ ਸਿੱਖ ਜੀਵਨ-ਜਾਚ ਦੇ ਸੰਦਰਭ ਵਿੱਚ, ਸੰਪੂਰਨ ਜੀਵਨ ਮਾਰਗ ਦੀ ਨਿਸ਼ਾਨਦੇਹੀ ਕਰਨ ਦਾ ਯਤਨ ਕਰਨਾ ਹੈ ਜਿਸ ਦਾ ਵਰਨਣ ਹੇਠ ਲਿਖੇ ਢੰਗ ਨਾਲ ਕੀਤਾ ਜਾਂਦਾ ਹੈ।

## ਸੰਪੂਰਨ ਜੀਵਨ-ਮਾਰਗ ਦੀ ਪ੍ਰਕਿਰਤੀ

ਜੀਵਨ ਦਾ ਸੰਪੂਰਨ ਮਾਰਗ ਉਹੀ ਹੋ ਸਕਦਾ ਹੈ ਜਿਹੜਾ ਮਨੁੱਖ ਦੇ ਸਮੁੱਚੇ ਜੀਵਨ ਨੂੰ ਆਪਣੇ ਕਲਾਵੇ ਵਿਚ ਲਵੇ ਅਤੇ ਮਨੁੱਖ ਦੀ ਵਿਸ਼ਾਲ ਪ੍ਰਕਿਰਤੀ ਤੇ ਸਰੂਪ ਦਾ ਹਾਣੀ ਹੋ ਨਿਬੜੇ। ਮਨੁੱਖ ਇਕ ਅਤਿ ਉੱਤਮ ਤੇ ਬਹੁ-ਪੱਖੀ ਜੀਵ ਹੈ। ਉਹ ਪ੍ਰਕਿਰਤੀ ਦਾ ਗੌਰਵ ਅਤੇ ਵਿਸ਼ੇਸ਼ ਚਮਤਕਾਰ ਹੈ। ਉਹ ਜਿਥੇ ਆਪਣੇ ਆਪ ਨਾਲ ਸੰਬੰਧਿਤ ਹੈ ਉਥੇ ਸਮਾਜ, ਦੇਸ਼, ਸੰਸਾਰ ਤੇ ਪੂਰੇ ਬ੍ਰਹਿਮੰਡ ਨਾਲ ਵੀ ਉਸ ਦਾ ਸੰਬੰਧ ਹੈ। ਉਹ ਚਿੰਤਨਸ਼ੀਲ ਪ੍ਰਵਿਰਤੀਆਂ ਦਾ ਮਾਲਕ ਹੈ। ਪ੍ਰਕਿਰਤੀ ਦੇ ਹੋਰ ਜੀਵਾਂ ਨਾਲ ਉਸ ਦੀ ਸਾਂਝ ਹੈ। ਉਹ ਪੌਦਿਆਂ ਵਾਂਗ ਗਤੀਮਾਨ ਨਿਯਮਾਂ ਦੁਆਰਾ ਵਰੋਸਾਇਆ ਹੋਇਆ ਸਜੀਵ ਪ੍ਰਾਣੀ ਹੈ। ਉਸ ਵਿਚ ਜਾਨਵਰਾਂ ਵਾਲੀ ਗਤੀਸ਼ੀਲਤਾ ਤੇ ਸੰਵੇਦੀ ਅੰਗ ਮਿਲਦੇ ਹਨ। ਉਹ ਆਪਣੀਆਂ ਕ੍ਰਿਆਵਾਂ ਵਿਚ ਆਜ਼ਾਦੀ ਦੀ ਭਾਵਨਾ ਰਖਦਾ ਹੈ ਜੋ ਉਸ ਨੂੰ ਜੀਵਨ ਦਾ ਮਾਲਕ ਬਣਾਉਂਦੀ ਹੈ। ਉਹ ਪ੍ਰਾਰਥਨਾ ਕਰਨ ਵਾਲਾ ਜੀਵ ਵੀ ਹੈ ਜੋ ਆਪਣੇ ਨਾਲੋਂ ਉਚੇਰੀ ਹਸਤੀ ਨਾਲ ਸੰਬੰਧ ਸਥਾਪਤ ਕਰਦਾ ਹੈ।[1] ਉਸਨੇ ਆਪਣੇ ਆਲੇ ਦੁਆਲੇ ਬੋਲੀ, ਮਿੱਥ, ਕਲਾ, ਧਰਮ, ਇਤਿਹਾਸ ਤੇ ਵਿਗਿਆਨ ਦਾ ਸਭਿਆਚਾਰਕ ਜਾਲ ਬੁਣਿਆ ਹੋਇਆ ਹੈ। ਮਨੁੱਖ ਲਈ ਸੰਪੂਰਨ ਜੀਵਨ ਜੁਗਤ ਉਹੀ ਹੋਵੇਗੀ ਜੋ ਉਸਦੇ ਬਹੁ-ਪਰਤੀ ਸੰਕਲਪ ਦੇ ਅਨੁਕੂਲ ਹੋਵੇ ਤੇ ਸਮੁੱਚੇ ਜੀਵਨ ਨੂੰ ਇਕ ਇਕਾਈ ਮੰਨ ਕੇ ਬਹੁ-ਪਖੀ ਕਲਾਮਈ ਜੀਵਨ-ਜੁਗਤ ਪ੍ਰਦਾਨ ਕਰੇ ਤਾਂ ਕਿ ਇਹ ਸਮੁੱਚੇ ਜੀਵਨ ਦੇ ਵਿਸ਼ਾਲ ਸੰਕਲਪ ਦੀਆਂ ਵੰਗਾਰਾਂ ਤੇ ਪੂਰੀ ਉੱਤਰ ਸਕੇ। ਮਨੁੱਖ ਲਈ ਇਕ ਆਦਰਸ਼ਕ ਸੰਪੂਰਨ ਮਾਰਗ ਉਹੀ ਹੋ ਸਕਦਾ ਹੈ ਜੋ ਉਸਨੂੰ ਜੀਵਨ ਦੇ ਅਨੇਕ ਵਿਕਾਸ ਦੇ ਮਾਰਗ ਤੇ ਪਾਵੇ, ਜੀਵਨ ਯਾਤਰਾ ਦੇ ਖਤਰਿਆਂ ਪ੍ਰਤੀ ਸੁਚੇਤ ਕਰੇ, ਉਸਦੇ ਜੀਵਨ ਦੇ ਲਕਸ਼ ਦੀ ਜਾਣਕਾਰੀ ਪ੍ਰਦਾਨ ਕਰੇ, ਪ੍ਰਕਿਰਤੀ, ਸੰਸਾਰ ਤੇ ਬ੍ਰਹਿਮੰਡ ਨਾਲ ਪੂਰਨ ਇਕਸੁਰਤਾ ਵਿਚ ਸਹਾਇਕ ਹੋਵੇ, ਜੀਵਨ ਨੂੰ ਇਕ ਸੰਘਰਸ਼ ਦੇ ਰੂਪ ਵਿਚ ਚਿਤਰਦਿਆਂ ਹੋਇਆਂ ਮਨੁੱਖ ਨੂੰ ਇਸ ਵਿਚ ਸਫਲਤਾ ਪ੍ਰਾਪਤ ਕਰਨ ਲਈ ਆਸ, ਚੜ੍ਹਦੀ ਕਲਾ, ਆਤਮ ਵਿਸ਼ਵਾਸ਼, ਸਿਦਕ, ਧਰਵਾਸ ਤੇ ਜੋੜੂ ਪ੍ਰਕਿਰਤੀ ਦੀਆਂ ਵਿਸ਼ੇਸ਼ਤਾਵਾਂ ਪ੍ਰਦਾਨ ਕਰੇ, ਉਸਨੂੰ ਮਾਨਸਕ ਸੰਸਾਰ ਦਾ ਗਿਆਨ ਦੇਵੇ, ਉਸਨੂੰ ਅੰਦਰਲੇ ਤੇ ਬਾਹਰਲੇ ਵੈਰੀਆਂ ਦੀ ਪਛਾਣ ਕਰਵਾਵੇ, ਉਸਨੂੰ ਸ਼ਖ਼ਸੀਅਤ ਨੂੰ ਖਿੰਡਾਉਣ ਵਾਲੇ ਕਾਰਨਾਂ ਪ੍ਰਤੀ ਸੁਚੇਤ ਕਰੇ ਅਤੇ ਉਸ ਦੇ ਸਮੁੱਚੇ ਵਿਅਕਤਿਤੱਵ ਨੂੰ ਸੰਘਠਿਤ ਕਰਨ ਵਿਚ ਸਹਾਇਤਾ ਪ੍ਰਦਾਨ ਕਰੇ।

## ਗੁਰਮਤਿ : ਸਮੁੱਚੇ ਜੀਵਨ ਦੀ ਉਸਾਰੀ ਪ੍ਰਤੀ ਸਮਰਪਿਤ

ਗੁਰਮਤਿ ਸਮੁੱਚੇ ਜੀਵਨ ਨੂੰ ਇਕ ਇਕਾਈ ਮੰਨ ਕੇ, ਇਸ ਦੀ ਨਵ-ਉਸਾਰੀ ਪ੍ਰਤੀ ਸਮਰਪਿਤ ਹੈ। ਸਿੱਖ ਧਰਮ ਵਿਚ ਸੰਸਾਰ ਦੀ ਅਨੇਕਤਾ ਨੂੰ ਪ੍ਰਭੂ ਦੀ ਏਕਤਾ ਵਿਚੋਂ ਉਤਪੰਨ ਹੋਈ ਮੰਨਿਆ ਗਿਆ ਹੈ। ਸੰਸਾਰ ਨੂੰ ਸੱਚਾ ਰੱਬ ਦਾ ਟਿਕਾਣਾ ਅਥਵਾ ਘਰ ਦਸਿਆ ਗਿਆ ਹੈ। ਵੱਖ ਵੱਖ ਧਰਮਾਂ ਦੀ ਅਨੇਕਤਾ ਦਾ ਸੋਮਾ ਵੀ ਪ੍ਰਭੂ ਦੀ ਏਕਤਾ ਹੈ। ਪੰਦਰਵੀਂ, ਸੋਲ੍ਹਵੀਂ ਸਦੀ ਦੀ ਮਜ਼ਬਾਂ ਦੀ ਘੜਮਸ ਵਿਚ 'ਸਭੇ ਸਾਂਝੀਵਾਲ ਸਦਾਇਨਿ ਤੂੰ ਕਿਸੈ ਨ ਦਿਸਹਿ ਬਾਹਰਾ ਜੀਉ' (ਮਾਝ ਮਹਲਾ ੫/97) ਦੀ ਤੌਹੀਦ ਦੀ ਅਵਾਜ਼ ਦੀ

ਸਾਰਥਕਤਾ ਪ੍ਰਤੱਖ ਹੈ। ਖਾਲਕ ਤੇ ਖਲਕਤ ਦੀ ਏਕਤਾ ਦੇ ਸਿੱਧਾਂਤ ਵਿਚੋਂ ਹੀ ਮਨੁੱਖ ਦੇ ਅਹਿਸਾਸਾਂ ਵਿਚ ਮਨੁੱਖੀ ਸੁਹਜ, ਕੋਮਲਤਾ ਤੇ ਸੂਖਮਤਾ ਪ੍ਰਵੇਸ਼ ਕਰਦੀ ਹੈ ਤੇ ਉਹ ਮੇਰ ਤੇਰ ਦੀ ਭਾਵਨਾ ਤੋਂ ਉਪਰ ਉਠ ਕੇ, ਆਪਣੇ ਅਤੇ ਗੈਰ-ਧਰਮ ਦੀ ਭਾਵਨਾ ਦਾ ਤਿਆਗ ਕਰਕੇ, ਸਮੁੱਚੀ ਲੁਕਾਈ ਦੇ ਦੁੱਖਾਂ ਨੂੰ ਆਪਣਾ ਦੁੱਖ ਸਮਝਦਾ ਹੈ ਤੇ ਇਨ੍ਹਾਂ ਦੁੱਖਾਂ ਤੋਂ ਛੁਟਕਾਰਾ ਦਿਵਾਉਣ ਲਈ ਜਾਨ ਤਕ ਵਾਰ ਜਾਂਦਾ ਹੈ। "ਬਲਿਹਾਰੀ ਕੁਦਰਿਤ ਵਸਿਆ ਤੇਰਾ ਅੰਤ ਨ ਜਾਈ ਲਖਿਆ" (ਵਾਰ ਆਸਾ ਮਹਲਾ ੧/469) ਦਾ ਗੁਰੂ ਨਾਨਕ ਫੁਰਮਾਨ ਮਨੁੱਖ ਦਾ ਕੁਦਰਤ ਨਾਲ ਸਜੀਵ ਸੰਬੰਧ ਪੈਦਾ ਕਰਦਾ ਹੈ। 'ਸਭ ਮਹਿ ਜੋਤਿ ਜੋਤਿ ਹੈ ਸੋਇ' (ਧਨਾਸਰੀ ਮਹਲਾ ੧/663) ਦਾ ਕਥਨ ਮਨੁੱਖ ਮਨੁੱਖ ਵਿਚਕਾਰ ਦੈਵੀ ਰਿਸ਼ਤਾ ਉਤਪੰਨ ਕਰਦਾ ਹੈ। ਗੁਰਬਾਣੀ ਵਿਚ ਮਨੁੱਖੀ ਗਿਆਨ ਇੰਦਰੀਆਂ ਤੇ ਕਰਮ ਇੰਦਰੀਆਂ ਨੂੰ ਆਪਣੇ ਕਰਤਵਾਂ ਪ੍ਰਤੀ ਸੁਚੇਤ ਕੀਤਾ ਗਿਆ ਹੈ ਤੇ ਇਨ੍ਹਾਂ ਤੇ ਕਾਬੂ ਹਾਸਲ ਕਰਨ ਲਈ ਮਨ ਨੂੰ ਜਿਤਣ ਦੀ ਪ੍ਰੇਰਨਾ ਕੀਤੀ ਗਈ ਹੈ। ਮਨ ਅਥਵਾ ਅੰਤਰੀਵੀ ਸੰਸਾਰ ਦੀ ਜਿੱਤ ਹੀ ਵਡੀ ਤੇ ਅਸਲੀ ਜਿਤ ਹੈ।' ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭੁ ਪਾਇਓ (ਤ੍ਵ ਪ੍ਰਸਾਦਿ ਸ੍ਵੈਯੇ, ਪਾਤਸ਼ਾਹੀ ੧੦) ਦੇ ਕਥਨ ਵਿਚ ਪ੍ਰਭੂ-ਪ੍ਰਾਪਤੀ ਲਈ ਮਾਨਵ-ਪ੍ਰੇਮ ਨੂੰ ਇਕੋ ਇਕ ਸਾਧਨ ਦਸਿਆ ਗਿਆ ਹੈ। ਗੁਰੂ ਨਾਨਕ ਦੇਵ ਜੀ ਦਾ ਮੂਲ-ਮੰਤਰ ਵਿਚ ਅੰਕਿਤ ਕੀਤਾ ਪ੍ਰਭੂ ਦਾ ਸੰਕਲਪ ਸਮਾਨਤਾ, ਪ੍ਰੇਮ ਤੇ ਪਰਉਪਕਾਰ ਦੀਆਂ ਕੀਮਤਾਂ ਦਾ ਸੋਮਾ ਹੈ। ਇਨ੍ਹਾਂ ਕੀਮਤਾਂ ਵਿਚੋਂ ਅਗੋਂ ਅਮਨ, ਸੰਪਰਦਾਇਕ ਇਕਸੁਰਤਾ ਤੇ ਸਹਿਹੋਂਦ ਦੀਆਂ ਕੀਮਤਾਂ ਉਤਪੰਨ ਹੁੰਦੀਆਂ ਹਨ। ਇਸ ਤਰ੍ਹਾਂ ਗੁਰਮਤਿ ਰੱਬ, ਕੁਦਰਤ, ਸੰਸਾਰ, ਸਮਾਜ ਤੇ ਮਨੁੱਖ ਦੀ ਆਪਸੀ ਇਕਸੁਰਤਾ ਦਾ ਬਿਆਨ ਕਰਦੀ ਹੋਈ ਜੀਵਨ-ਜੁਗਤ ਦੀ ਸਮੁੱਚੀ ਵਿਸ਼ਾਲ ਵਿਆਖਿਆ ਨਾਲ ਸੰਬੰਧਤ ਹੋ ਜਾਂਦੀ ਹੈ।

**ਗੁਰਮਤਿ : ਇਕ ਅਮਲੀ ਜੀਵਨ ਮਾਰਗ**

ਗੁਰਮਤਿ ਕੋਈ ਸਿੱਧਾਂਤਕ ਮਤ ਨਹੀਂ। ਇਹ ਇਕ ਸੰਪੂਰਨ ਅਮਲੀ ਜੀਵਨ ਮਾਰਗ ਹੈ। ਇਹ ਸਿੱਖ ਗੁਰੂ ਸਾਹਿਬਾਨ ਦੀਆਂ ਸੰਪੂਰਨ ਸ਼ਖ਼ਸੀਅਤਾਂ ਦੇ ਅਮਲੀ ਜੀਵਨ ਦੀ ਦੇਣ ਹੈ। ਇਹ ਉਹ ਜੀਵਨ ਮਾਰਗ ਹੈ ਜਿਸ ਤੇ ਗੁਰੂਆਂ ਨੇ ਆਪ ਚੱਲ ਕੇ ਸਿਖਾਇਆ। ਮਿਸਾਲ ਦੇ ਤੌਰ ਤੇ ਜ਼ਾਤ-ਪਾਤ ਪ੍ਰਣਾਲੀ ਨੂੰ ਛੁਟਿਆਉਣ ਲਈ ਗੁਰੂ ਨਾਨਕ ਦੇਵ ਜੀ ਨੇ ਗੁਰਬਾਣੀ ਵਿਚ ਆਖਿਆ ਕਿ ਜਾਤ ਬਨਾਵਟ ਹੈ, ਉਪਾਧੀਆਂ ਬਨਾਵਟ ਹਨ। ਸਾਰੇ ਵਿਕਅਤੀਆਂ ਨੂੰ ਇਕੋ ਪਰਮਹਸਤੀ ਕਾਇਮ ਰਖਦੀ ਹੈ।' ਆਪਣੇ ਇਸ ਕਥਨ ਨੂੰ ਅਮਲੀ ਜਾਮਾ ਪਹਿਨਾਉਣ ਲਈ ਗੁਰੂ ਨਾਨਕ ਦੇਵ ਜੀ ਨੀਵੀਂ ਜਾਤ ਵਾਲੇ ਭਾਈ ਲਾਲੋ ਦੇ ਘਰ ਠਹਿਰੇ, ਉਸ ਨਾਲ ਕਠਿਆਂ ਭੋਜਨ ਕੀਤਾ। ਇਸੇ ਤਰ੍ਹਾਂ ਸਾਰੀ ਉਮਰ ਨੀਵੀਂ ਜਾਤ ਦੇ ਮਿਰਾਸੀ ਭਾਈ ਮਰਦਾਨੇ ਨੂੰ ਨਾਲ ਰਖਿਆ। ਇਸ ਤਰ੍ਹਾਂ ਜੇ ਗੁਰੂ ਅਰਜਨ ਦੇਵ ਜੀ ਨੇ ਬਾਣੀ ਵਿਚ ਪ੍ਰਭੂ ਪ੍ਰਾਪਤੀ ਲਈ, ਮੌਤ ਦੀ ਹਕੀਕਤ ਨੂੰ ਪ੍ਰਵਾਨ ਕਰਨ, ਸਦਾ ਜੀਵਨ ਜੀਣ ਦੀ ਆਸ ਛਡ ਕੇ ਨਿਮਰਤਾ ਗ੍ਰਹਿਣ ਕਰਨ ਦਾ ਉਪਦੇਸ਼ ਕੀਤਾ ਤਾਂ ਆਪ ਨੇ ਆਪਣੀ ਸ਼ਹੀਦੀ ਦੇ ਕੇ ਆਪਣੇ ਮਨ, ਬਚਨ ਤੇ ਕਰਮ ਦੀ ਇਕਸੁਰਤਾ ਦਾ ਸਬੂਤ ਦਿੱਤਾ।

## ਮਨੁੱਖੀ ਜੀਵਨ ਦੇ ਅਨੁਕੂਲ

ਗੁਰਮਤਿ ਦਾ ਮਾਰਗ ਮਨੁੱਖੀ ਜੀਵਨ ਦੇ ਅਨੁਕੂਲ ਹੈ। ਇਹ ਸੰਸਾਰ ਤਿਆਗ ਦਾ ਵਿਰੋਧੀ ਹੈ। ਭਾਰਤ ਦੇ ਹੋਰ ਤਤਕਾਲੀਨ ਮਤਿ-ਜੋਗ ਮਤਿ, ਭਗਤੀ ਮਤਿ, ਸੂਫੀ ਮਤਿ ਆਦਿ ਸੰਸਾਰਕ ਜੀਵਨ ਨੂੰ ਘਿਰਣਾ ਕਰਦੇ ਰਹੇ ਪਰ ਸਿੱਖ ਧਰਮ ਨੇ ਕਦੀ ਵੀ ਸੰਸਾਰ ਜਾਂ ਦੁਨੀਆਵੀ ਜੀਵਨ ਨੂੰ ਪ੍ਰਭੂ-ਬੰਦਗੀ ਵਿਚ ਰੋਕ ਨਹੀਂ ਮੰਨਿਆ। ਗੁਰਮਤਿ ਦਾ ਮਾਰਗ ਪਰਮਾਤਮਾ ਨੂੰ ਇਕ ਸਜੀਵ ਅਹਿਸਾਸ ਦਾ ਰੂਪ ਦਿੰਦਾ ਹੈ ਤੇ ਜੀਵਨ ਦੇ ਕਰਮਸ਼ੀਲ ਮਾਰਗ ਤੇ ਇਕ ਰਾਗਮਈ ਇਕਸੁਰ ਸ਼ਖ਼ਸੀਅਤ ਉਤਪੰਨ ਕਰਕੇ ਉਠਦਿਆਂ ਬਹਿੰਦਿਆਂ, ਕੰਮ ਕਾਰ ਕਰਦਿਆਂ, ਦਿਨ ਰਾਤ ਨਿਰੰਤਰ, ਪ੍ਰਭੂ-ਬੰਦਗੀ ਲਈ ਪ੍ਰੇਰਦਾ ਹੈ। ਗੁਰਮਤਿ ਅਨੁਸਾਰ ਪ੍ਰਭੂ ਦੀ ਸਿਫ਼ਤ ਸਲਾਹ ਅਕੱਥ ਹੈ, ਉਹ ਸੱਚਾ ਸਾਹਿਬ ਹੈ, ਉਸ ਦੀ ਸਿਫ਼ਤ ਸੁੰਦਰ ਹੈ, ਜੋ ਵੀ ਉਸਦੀ ਸਿਫ਼ਤ ਸਲਾਹ ਕਰਦੇ ਹਨ, ਉਹ ਆਪਣੇ ਜੀਵਨ ਮਨੋਰਥ ਵਿਚ ਸਫ਼ਲ ਹੁੰਦੇ ਹਨ। ਪ੍ਰਭੂ ਦੀ ਅੰਮ੍ਰਿਤਮਈ ਕਲਾ ਜੀਵਨ ਨੂੰ ਸਜੀਵ ਕਰਨ ਵਾਲੀ ਹੈ ਤੇ ਸੰਪੂਰਨ ਅਰੋਗਤਾ ਦਾ ਸੋਮਾ ਹੈ। ਗੁਰੂ ਦੀ ਕ੍ਰਿਪਾ ਨਾਲ ਇਹੋ ਜਿਹੇ ਜੀਵਨ ਵਿਚ (ਜਮ ਕੀ ਵਾਟ) ਅਥਵਾ ਔਖੀਆਂ ਸਥਿਤੀਆਂ ਨਹੀਂ ਆਉਂਦੀਆਂ ਤੇ ਮਨੁੱਖ ਆਪਣੀ ਮੰਜ਼ਲ ਨੂੰ ਪ੍ਰਾਪਤ ਕਰ ਲੈਂਦਾ ਹੈ। ਜਿਵੇਂ

*ਊਠਤ ਬੈਠਤ ਸੋਵਤ ਧਿਆਈਐ। ਮਾਰਗਿ ਚਲਤ ਹਰੇ ਹਰਿ ਗਾਈਐ।*
*ਸ੍ਰਵਨ ਸੁਨੀਜੈ ਅੰਮ੍ਰਿਤ ਕਥਾ। ਜਾਸੁ ਸੁਨੀ ਮਨਿ ਹੋਇ ਅਨੰਦਾ*
*ਦੂਖ ਰੋਗ ਮਨ ਸਗਲੇ ਲਥਾ। ਰਹਾਉ।*
*ਕਾਰਜਿ ਕਾਮਿ ਬਾਟ ਘਾਟ ਜਪੀਜੈ। ਗੁਰ ਪ੍ਰਸਾਦਿ, ਹਰਿ ਅੰਮ੍ਰਿਤ ਪੀਜੈ।*
*ਦਿਨਸੁ ਰੈਨਿ ਹਰਿ ਕੀਰਤਨੁ ਗਾਈਐ। ਸੋ ਜਨੁ ਜਮ ਕੀ ਵਾਟ ਨ ਪਾਈਐ।*[੪]
*ਆਠ ਪਹਿਰ ਜਿਸੁ ਵਿਸਰਹਿ ਨਾਹੀ। ਗਤਿ ਹੋਵੈ ਨਾਨਕ ਤਿਸੁ ਲਗਿ ਪਾਈ।*

## ਜੀਵਨ ਇਕ ਕਰਮਭੂਮੀ

ਗੁਰਮਤਿ ਅਨੁਸਾਰ ਜੀਵਨ ਇਕ ਕਰਮਭੂਮੀ ਹੈ। ਇਸ ਵਿਚ ਰਬੀ ਹੁਕਮ ਅਨੁਸਾਰ, ਨੈਤਿਕ ਨਿਯਮ ਵਿਅਕਤੀ ਦੀ ਨਿਜੀ ਹੋਣੀ ਨੂੰ ਉਸਾਰਦੇਂ ਹਨ। ਵਿਅਕਤੀ ਦੇ ਕੰਮ ਹੀ ਆਵਾਗਵਨ ਦਾ ਕਾਰਨ ਹਨ। ਆਪੇ ਬੀਜਿ ਆਪੇ ਹੀ ਖਾਹੁ। ਨਾਨਕ ਹੁਕਮੀ ਆਵਹੁ ਜਾਹੁ' ਦਾ ਗੁਰਬਾਣੀ ਫੁਰਮਾਨ ਇਸ ਸੰਬੰਧ ਵਿਚ ਸਪਸ਼ਟ ਹੈ। 'ਸੁਕ੍ਰਿਤ ਕੀਤਾ ਰਹਸੀ ਮੇਰੇ ਜੀਅੜੇ' (ਗਉੜੀ ਮਹਲਾ ੧/154) ਦੇ ਗੁਰਬਾਣੀ ਫੁਰਮਾਨ ਅਨੁਸਾਰ ਨੇਕ ਕਰਮ ਮਨੁੱਖ ਨੂੰ ਸਦੀਵਤਾ ਪ੍ਰਦਾਨ ਕਰਦੇ ਹਨ। ਗੁਰੂ ਨਾਨਕ ਦੇਵ ਜੀ ਦੇ ਇਕ ਫੁਰਮਾਨ 'ਕਾਰ ਕਮਾਵਹਿ ਸਚ ਕੀ ਲਾਹਾ ਮਿਲੈ ਰਜਾਇ' (ਸਿਰੀਰਾਗੁ ਮਹਲਾ ੧/59) ਸਚੀ ਕਾਰ ਕਰਨ ਵਿਚ ਵਿਸ਼ਵਾਸ਼ ਜਗਾਉਂਦਾ ਹੈ ਕਿਉਂਕਿ ਅਜੇਹੀ ਕਾਰ ਦੈਵੀ ਇੱਛਾ ਅਨੁਸਾਰ ਲਾਹੇਵੰਦੀ ਹੈ।

## ਜੀਵਨ ਇਕ ਸੰਘਰਸ਼

ਗੁਰਮਤਿ ਅਨੁਸਾਰ ਜੀਵਨ ਤੀਹਰਾ ਸੰਘਰਸ਼ ਹੈ। ਪਹਿਲਾ ਸੰਘਰਸ਼ ਮਾਨਸਕ ਪੱਧਰ ਤੇ ਨੈਤਿਕ ਤੌਰ ਤੇ ਪਤਿਤ ਕਰਨ ਵਾਲੀਆਂ ਕਾਮਾਦਿਕ ਪ੍ਰਵਿਰਤੀਆਂ ਨਾਲ ਹੈ। ਦੂਜਾ

ਸੰਘਰਸ਼ ਧਾਰਮਿਕ ਪੱਧਰ ਤੇ ਅੰਦਰਲੇ ਸੱਚ ਦੇ ਵਿਰੋਧ ਵਿਚ ਸਥਾਪਤ ਬਾਹਰਲੇ ਭੇਖ ਨਾਲ ਹੈ ਤੇ ਤੀਜਾ ਸੰਘਰਸ਼ ਬੰਦੇ ਦੀ ਰਾਜਸੀ ਗੁਲਾਮੀ ਤੋਂ ਸੁਤੰਤਰ ਹੋਣ ਦੀ ਇੱਛਾ ਨਾਲ ਸੰਬੰਧਤ ਹੈ ਜੋ ਉਸ ਨੂੰ ਜਬਰ ਵਿਰੋਧੀ ਰੁੱਖ ਅਪਣਾਉਣ ਲਈ ਪ੍ਰੇਰਦਾ ਹੈ। ਜਬਰ ਨਾਲ ਸਮਝੌਤਾ ਕਰਨ ਵਾਲਾ ਵਿਅਕਤੀ ਤੇ ਸਮਾਜ ਪਤਿਤ ਹੋ ਜਾਂਦਾ ਹੈ ਤੇ ਆਪਣੀ ਦਿਵੱਤਾ ਤੋਂ ਵਾਂਝਾ ਹੋ ਕੇ, ਕੂੜ ਦੀ ਪਾਲ ਵਿਚ ਖੜਾ ਹੋ ਜਾਂਦਾ ਹੈ।[੭] ਜਿਸ ਦਾ ਵਰਨਣ ਗੁਰੂ ਨਾਨਕ ਦੇਵ ਜੀ ਨੇ 'ਕੂੜੁ ਰਾਜਾ ਕੂੜੁ ਪਰਜਾ ਕੂੜੁ ਸਭੁ ਸੰਸਾਰੁ' ਦੇ ਆਸਾ ਦੀ ਵਾਰ ਦੇ ਸਲੋਕ ਵਿਚ ਕੀਤਾ ਹੈ।

### ਜੀਵਨ ਇਕ ਯਾਤਰਾ

ਗੁਰਮਤਿ ਅਨੁਸਾਰ ਜੀਵਨ ਇਕ ਯਾਤਰਾ ਹੈ। ਇਸ ਦੇ ਸੁਖੈਨ ਸਫਰ ਲਈ ਜ਼ਿੰਦਗੀ ਵਿਚ ਹਲਕਾ ਫੁਲਕਾ ਰਹਿਣ ਦੀ ਜ਼ਰੂਰਤ ਹੈ। ਤ੍ਰਿਸ਼ਨਾਵਾਂ ਨਾਲ ਲਦੀਆਂ ਰੂਹਾਂ ਲਈ ਇਹ ਸਫਰ ਔਖਾ ਹੈ। ਲਾਲਚ, ਝੂਠ, ਖੁਦਗਰਜ਼ੀ, ਈਰਖਾ, ਨਫਰਤ ਤੇ ਭਰਿਸ਼ਟਾਚਾਰ ਵਾਲੀ ਜੀਵਨ ਜੁਗਤ ਠੀਕ ਨਹੀਂ। ਇਹ ਜੀਵਨਵਿਧੀ ਤਾਲੋਂ ਘੁਥੀ ਉਲਾਰਮਈ ਜੀਵਨ ਵਿਧੀ ਹੈ ਜੋ ਮਨੁੱਖੀ ਸਰੀਰ ਨੂੰ ਭੌਖਲਿਆਂ, ਸਦਮਿਆਂ, ਨਾਕਾਮੀਆਂ, ਲਾਚਾਰੀਆਂ, ਬੇਚੈਨੀਆਂ ਤੇ ਉਲਝਣਾਂ ਵਿਚ ਰੋਲ ਦੇਵੇਗੀ। ਗੁਰੂ ਨਾਨਕ ਸਾਹਿਬ ਕਹਿੰਦੇ ਹਨ ਕਿ ਮੈਂ ਕਈ ਮਨੁੱਖੀ ਹੱਦਾਂ ਨੂੰ ਬੋਝ ਥਲੇ ਕਰਾਂਹੁੰਦੇ ਹੋਏ, ਰੁਲਦਿਆਂ ਦੇਖਿਆ ਹੈ। ਜਿਵੇਂ

*ਲਬੁ ਲੋਭੁ ਮੁਚੁ ਕੂੜੁ ਕਮਾਵਹਿ, ਬਹੁਤੁ ਉਠਾਵਹਿ ਭਾਰੋ।*
*ਤੂੰ ਕਾਇਆ ਮੈ ਰੁਲਦੀ ਦੇਖੀ, ਜਿਉ ਧਰਿ ਉਪਰਿ ਛਾਰੋ।*[੮]

ਗੁਰੂ ਅਰਜਨ ਦੇਵ ਜੀ ਅਨੁਸਾਰ ਪ੍ਰਭੂ ਦੀ ਪ੍ਰਸੰਨਤਾ ਮਾਇਕ ਬੰਧਨਾਂ ਤੋਂ ਸੁਤੰਤਰ ਕਰਦੀ ਹੈ। ਗੁਰੂ ਦੇ ਸ਼ਬਦ ਨਾਲ ਮਨ ਰੰਗ ਫੜਦਾ ਹੈ। ਨਿਰਭੈ ਪ੍ਰਭੂ ਦਾ ਮਿਲਾਪ ਸਦੀਵੀਂ ਅਨੰਦ ਦਾ ਸੋਮਾ ਹੈ। ਪ੍ਰਭੂ ਦੇ ਚਰਨ ਕਮਲਾਂ ਦੀ ਯਾਦ ਸੁਖਾਂ ਦੀ ਤ੍ਰਿਬੇਣੀ ਹੈ। ਪਵਿਤਰ ਵਿਅਕਤੀਆਂ ਦੇ ਸਾਥ ਵਿਚ ਜੀਵਨ ਸੁਹਾਣਾ ਲੰਘਦਾ ਹੈ ਤੇ ਆਵਾਗਵਨ ਤੋਂ ਛੁਟਕਾਰਾ ਮਿਲਦਾ ਹੈ। ਇਸ ਤਰ੍ਹਾਂ ਮਨੁੱਖੀ ਜੀਵਨ ਦੀ ਯਾਤਰਾ ਸਫਲ ਹੋ ਜਾਂਦੀ ਹੈ।

*ਸਦਾ ਸਦਾ ਅਨੰਦੁ, ਭੇਟਿਓ ਨਿਰਭੈ ਗੋਬਿੰਦ,*
*ਸੁਖ ਨਾਨਕ ਲਾਧੇ ਹਰਿਚਰਨ ਪਰਾਤਾ।*
*ਸਫਲ ਸਫਲ ਭਈ ਸਫਲ ਜਾਤ੍ਰਾ।*
*ਆਵਣ ਜਾਣ ਰਹੇ ਮਿਲੇ ਸਾਧਾ।*[੯]

### ਜੀਣ ਤੇ ਮਰਨ ਦੀ ਕਲਾ

ਮਨੁੱਖੀ ਜੀਵਨ ਦੀ ਸਫਲ ਯਾਤਰਾ ਲਈ ਜੀਵਨ ਜੀਣ ਤੇ ਮਰਨ ਦੀ ਕਲਾ ਦਾ ਪਤਾ ਹੋਣਾ ਜ਼ਰੂਰੀ ਹੈ। ਗੁਰਮਤਿ ਅਨੁਸਾਰ ਮਰਨ ਜੀਵਨ ਦਾ ਭੇਦ; ਗੁਰੂ ਅਰਜਨ ਦੇਵ ਜੀ ਦੇ ਫੁਰਮਾਨ 'ਜੀਵਤ ਮੁਏ ਮੁਏ ਸੇ ਜੀਵੇ' (ਆਸਾ ਮਹਲਾ ੫/374) ਵਿਚ ਦਰਜ ਹੈ। ਜਿਹੜੇ ਹਉਮੈ ਦੀ ਫਾਹੀ ਵਿਚ ਹਨ, ਉਹ ਜੀਂਦੇ ਹੀ ਮਰੇ ਹੋਏ ਹਨ ਅਤੇ ਜਿਨ੍ਹਾਂ ਵਿਅਕਤੀਆਂ ਨੇ ਹਉਮੈ ਮਾਰ ਲਈ ਹੈ ਉਹ ਅਸਲ ਰੂਪ ਵਿਚ ਜ਼ਿੰਦਾ ਹਨ। ਜੀਂਦਿਆਂ ਮਰਨ ਦਾ ਰਹੱਸ ਆਸਾ ਰੂਪੀ ਸੰਸਾਰ ਵਿਚ ਨਿਰਾਸ ਰਹਿਣ ਨਾਲ ਸੰਬੰਧਤ ਹੈ। ਜੀਵਨ ਪ੍ਰਤੀ ਇਹ ਵਤੀਰਾ 'ਇਨ ਬਿਧਿ ਸਾਗਰੁ ਤਰੀਐ, ਜੀਵਤਿਆਂ ਇਉਂ ਮਰੀਐ (ਰਾਮ ਕਲੀ ਮਹਲਾ ੧/877) ਦੇ

ਗੁਰਬਾਣੀ ਫੁਰਮਾਨ ਅਨੁਸਾਰ ਸੰਸਾਰ ਦੇ ਵਿਕਰਾਲ ਸਮੁੰਦਰ ਤੋਂ ਤਾਰਨ ਦੇ ਸਮਰਥ ਹੈ।

**ਦੁਖਾਂਤਿਕ ਸਥਿਤੀਆਂ ਪ੍ਰਤੀ ਸੁਚੇਤ**

ਮਨੁੱਖੀ ਜੀਵਨ ਯਾਤਰਾ ਤਾਂ ਹੀ ਨਿਰਵਿਘਨ ਚਲ ਸਕਦੀ ਹੈ ਜੇ ਮਨੁੱਖ ਨੂੰ ਇਸ ਦੇ ਖਤਰਨਾਕ ਮੋੜਾਂ ਦੀ ਜਾਣਕਾਰੀ ਹੋਵੇ ਤੇ ਮਨੁੱਖ ਦੁਖਾਂਤਿਕ ਸਥਿਤੀਆਂ ਦੇ ਉਭਰਨ ਦੇ ਕਾਰਨਾਂ ਪ੍ਰਤੀ ਸੁਚੇਤ ਹੋਵੇ। ਗੁਰਮਤਿ ਅਨੁਸਾਰ ਮਨੁੱਖ ਦੇ ਜਨਮ ਲੈਣ ਨਾਲ ਹੀ ਪ੍ਰਭੂ ਦੀ ਲਿਵ ਟੁੱਟਣ ਤੇ ਇਸ ਦੇ ਮਾਇਕ ਰਾਜ ਵਿਚ ਪ੍ਰਵੇਸ਼ ਕਰਨ ਦਾ ਦੁਖਾਂਤ ਵਾਪਰ ਜਾਂਦਾ ਹੈ।[8] ਮਨੁੱਖ ਨਿਜੀ ਹਿਤਾਂ ਵਿਚ ਲੱਗ ਜਾਂਦਾ ਹੈ। ਉਹ ਔਰਤ ਦੀਆਂ ਸੋਨੇ ਚਾਂਦੀ ਆਦਿ ਦੀਆਂ ਮਾਂਗਾਂ ਪੂਰੀਆਂ ਕਰਨ ਲਈ ਅਤੇ ਮਿਤਰਾਂ ਦੀਆਂ ਦਾਹਵਤਾਂ-ਖਾਣਿਆਂ ਆਦਿ ਤੇ ਖਰਚ ਕਰਨ ਲਈ ਪਾਪ ਦੀ ਕਮਾਈ ਵਿਚ ਪ੍ਰਵਿਰਤ ਹੋ ਜਾਂਦਾ ਹੈ।[9] ਉਹ 'ਬਹੁ ਪਰਪੰਚ ਕਰਿ ਪਰ ਧਨੁ ਲਿਆਵੈ। ਸੁਤ ਦਾਰਾ ਪਹਿ ਆਨਿ ਲੁਟਾਵੈ'[10] ਦੀ ਜੀਵਨ-ਵਿਧੀ ਅਪਨਾਉਂਦਾ ਹੈ। ਪਰ ਮਨੁੱਖ ਦਾ ਦੁਖਾਂਤ ਇਹ ਹੈ ਕਿ ਜਿਨ੍ਹਾਂ ਦੀ ਖਾਤਰ ਉਹ ਪਾਪ ਕਰਮ ਕਰਦਾ ਹੈ, ਉਹ ਉਸ ਦਾ ਸਾਥ ਨਹੀਂ ਦਿੰਦੇ। ਗੁਰੂ ਅਮਰਦਾਸ ਜੀ ਨੇ ਫੁਰਮਾਇਆ ਕਿ ਇਹ ਕੁਟੰਬ ਤੇਰੇ ਨਾਲ ਨਹੀਂ ਜਾਏਗਾ। ਇਸ ਦੀ ਖਾਤਰ ਇਹੋ ਜਿਹਾ ਕੰਮ ਨਾ ਕਰ ਜਿਸ ਨਾਲ ਅੰਤ ਤੇ ਤੈਨੂੰ ਪਛਤਾਉਣਾ ਪਵੈ।[11] ਗੁਰਮਤਿ ਵਿਅਕਤੀ ਨੂੰ ਪਾਪ-ਕਰਮ ਕਰਨ ਤੋਂ ਰੋਕਦੀ ਹੈ। ਗੁਰਮਤਿ ਅਨੁਸਾਰ ਪਾਪ ਦਾ ਮਾਰਗ ਵਿਅਕਤੀ ਨੂੰ ਇਕੱਲਾ ਕਰ ਦੇਵੇਗਾ। ਪਛਤਾਵੇ ਦੀ ਨਾ ਮੁਕਣ ਵਾਲੀ ਕਹਾਣੀ ਉਤਪੰਨ ਕਰੇਗਾ। ਉਸ ਦੀ ਸਖ਼ਸ਼ੀਅਤ ਦਰਖਤ ਦੇ ਟੁੱਟੇ ਪਤਿਆ ਵਾਂਗ ਬਿਖਰ ਜਾਏਗੀ। ਇਕਸੁਰਤਾ ਸੁਪਨਾ ਬਣ ਕੇ ਰਹਿ ਜਾਏਗੀ। ਕਈ ਕਿਸਮ ਦੇ ਭੈ ਮਨੁੱਖ ਨੂੰ ਘੇਰ ਲੈਣਗੇ। ਇਹੀ ਸਥਿਤੀ ਜਮ-ਮਾਰਗ ਤੇ ਪੈਣ ਦੇ ਸਮਾਨ ਹੈ ਜਿਸ ਵਿਚ ਵਿਅਕਤੀ ਪ੍ਰਵੇਸ਼ ਕਰਕੇ ਪ੍ਰਭੂ ਦੇ ਨਾਮ ਤੋਂ ਬਿਨਾਂ ਸਦਾ 'ਦੁਹੇਲੀ ਵਾਟ' ਤੇ ਫਿਰਨਾ ਵਿਹਾਝ ਲੈਂਦਾ ਹੈ। ਜਿਵੇਂ

*ਅਨਕਾਏ ਰਾਤੜਿਆ ਵਾਟ ਦੁਹੇਲੀ ਰਾਮ।*
*ਪਾਪ ਕਮਾਵਦਿਆ ਤੇਰਾ ਕੋਇ ਨ ਬੇਲੀ ਰਾਮ।*
*ਕੋਇ ਨ ਬੇਲੀ ਹੋਇ ਤੇਰਾ, ਸਦਾ ਪਛੋਤਾਵਹੇ।*
*ਗੁਨ ਗੁਪਾਲ ਨ ਜਪਹਿ ਰਸਨਾ, ਫਿਰਿ ਕਦਹੁ ਸਿ ਦਿਹ ਆਵਹੇ।*
*ਤਰਵਰ ਵਿਛੁੰਨੇ ਨਹ ਪਾਤ ਜੁੜਤੇ, ਜਮ ਮਗਿ ਗਉਨੁ ਇਕੇਲੀ।*
*ਬਿਨਵੰਤ ਨਾਨਕ ਬਿਨੁ ਨਾਮ ਹਰਿ ਕੇ, ਸਦਾ ਫਿਰਤ ਦੁਹੇਲੀ।*

*(ਬਿਹਾਗੜਾ ਮਹਲਾ ੫/546)*

**ਆਸ਼ਾਵਾਦ ਦੀ ਧਾਰਨਾ**

ਗੁਰਮਤਿ ਨੇ ਮਨੁੱਖੀ ਜੀਵਨ ਲਈ ਆਸ਼ਾਵਾਦ ਦੀ ਧਾਰਨਾ ਪ੍ਰਦਾਨ ਕੀਤੀ। ਇਹ ਜ਼ਜਬਾ ਮਨੁੱਖੀ ਵਿਕਾਸ ਲਈ ਉਸਾਰੂ ਜ਼ਜਬਾ ਹੈ ਤੇ ਜੀਵਨ ਦੇ ਸਫਰ ਨੂੰ ਸਾਰਥਕ ਬਣਾਉਂਦਾ ਹੈ। ਗੁਰਮਤਿ ਅਨੁਸਾਰ "ਮਨੁੱਖ ਪ੍ਰਕਿਰਤੀ ਦੀ ਰਬੋ - ਸਬੱਬੀ ਰਚਨਾ ਨਹੀਂ, ਨਾਹੀ ਇਹ ਸੰਵੇਦੀ ਇਛਾਵਾਂ ਦਾ ਪਲੰਦਾ ਹੈ। ਇਹ ਸਜੀਵ ਵਿਅਕਤੀ ਹੈ ਜਿਸ ਦੀ ਹੋਣੀ ਤੇ ਜੀਵਨ-ਮਾਰਗ ਰੱਬ ਦੁਆਰਾ ਧਰਤੀ ਤੇ ਨਿਸਚਿਤ ਹੈ। ਮਨੁੱਖ ਸੰਵੇਦਾਤਮਿਕ ਤੇ

ਰੂਹਾਨੀ ਸੰਸਾਰ ਦਾ ਮਿਲਨ-ਬਿੰਦੂ ਹੈ ਜਿਥੇ ਬ੍ਰਹਿਮੰਡੀ ਤਨਾਵ ਦੇ ਦੋ ਵੱਡ ਪ੍ਰਵਾਹ ਮਿਲਦੇ ਹਨ। ਇਹ ਵਿਸ਼ਵ ਵਿਚ ਅਦੁੱਤੀ ਸਥਾਨ ਰਖਦਾ ਹੋਇਆ ਵਿਸ਼ਵ ਦੀ ਕੀਮਤ ਤੇ ਚੇਤਨਾ ਹੈ।"[12ੲ] ਤੁਲਨਾਤਮਕ ਪੱਧਰ ਤੇ ਭਾਰਤ ਦੇ ਪ੍ਰਸਿੱਧ ਕਵੀ ਉਸ ਦੁਖਾਂਤਕਿ ਚੇਤਨਾ ਦਾ ਸ਼ਿਕਾਰ ਰਹੇ ਹਨ ਜਿਹੜੀ ਮਨੁੱਖ ਰਾਹੀਂ ਕੀਤੇ ਬੁਨਿਆਦੀ ਪਾਪ ਦੇ ਚੌਖਟੇ ਵਿਚੋਂ ਉਤਪੰਨ ਹੁੰਦੀ ਹੈ। ਬਾਬਾ ਫਰੀਦ ਜੀ ਇਸਲਾਮੀ ਧਾਰਮਕ ਚੇਤਨਾ ਨਾਲ ਸੰਬੰਧਤ ਹੋਣ ਕਾਰਨ ਦੁਨੀਆਂ ਨੂੰ 'ਗੁਝੀ ਭਾਹ' ਕਹਿੰਦੇ ਰਹੇ ਤੇ ਮਨੁੱਖੀ ਜੀਵਨ ਨੂੰ ਸ਼ਰਾਪ ਕਹਿਣ ਤਕ ਜਾਂਦੇ ਰਹੇ ਤੇ ਸ਼ਾਹ ਹੁਸੈਨ ਨੂੰ ਹਰ ਪਾਸੇ 'ਮੌਤ ਹੀ ਮੌਤ' ਦਿਖਾਈ ਦਿੰਦੀ ਰਹੀ। ਇਸ ਤਰ੍ਹਾਂ ਦਾ ਸੰਸਾਰ ਪ੍ਰਤੀ ਨਿਖੇਧਾਤਮਿਕ ਵਤੀਰਾ ਜੀਵਨ ਨੂੰ ਨਿਰ ਉਦੇਸ਼ ਬਣਾ ਕੇ ਵਿਅਕਤੀ ਨੂੰ ਯੁੱਗ ਦੀ ਊਲਜਲੂਲਤਾ ਦੇ ਗੋਰਖ ਧੰਦੇ ਵਿਚ ਫਸਾ ਦਿੰਦਾ ਹੈ। ਸਿੱਖ ਧਰਮ ਵਿਚ ਮਾਨਵੀ ਹੋਂਦ ਦੇ ਦੁੱਖਾਂ ਨੂੰ ਨਦਰ, ਮੁਕਤੀ ਤੇ ਆਸ਼ਾਵਾਦ ਦੇ ਚੌਖਟੇ ਵਿੱਚ ਰੱਖ ਕੇ ਘੋਖਿਆ ਗਿਆ ਹੈ ਤੇ ਲੋਕ-ਪ੍ਰਲੋਕ ਦੁਹਾਂ ਨੂੰ ਸੁਆਰਨ ਲਈ ਆਦੇਸ਼ ਦਿੱਤੇ ਗਏ ਹਨ। ਜਿਵੇਂ :

1. *ਜਿਨ ਕਉ ਕ੍ਰਿਪਾ ਕਰੀ ਜਗਜੀਵਨਿ ਹਰਿ ਉਰਧਾਰਿਉ ਮਨ ਮਾਝਾ।*
   *ਧਰਮ ਰਾਇ ਦਰਿ ਕਾਗਦ ਫਾਰੇ, ਜਨ ਨਾਨਕ ਲੇਖਾ ਸਮਝਾ।*[12ਅ]
2. *ਲਖ ਖੁਸੀਆ ਪਾਤਸਾਹੀਆ ਜੇ ਸਤਿਗੁਰੁ ਨਦਰਿ ਕਰੇਇ।*
   *ਨਿਮਖ ਏਕ ਹਰਿ ਨਾਮੁ ਦੇਇ, ਮੇਰਾ ਮਨੁ ਤਨੁ ਸੀਤਲੁ ਹੋਇ।*[12ੲ]

**ਸ਼ਖ਼ਸੀਅਤ ਦੀ ਸੰਪੂਰਨਤਾ ਦੀ ਪ੍ਰੇਰਕ**

ਗੁਰਮਤਿ ਦੀ ਜੀਵਨ ਜੁਗਤ ਇਸ ਲਈ ਵੀ ਸੰਪੂਰਨ ਹੈ ਕਿਉਂਕਿ ਇਹ ਵਿਅਕਤੀ ਨੂੰ ਜੀਵਨ ਪ੍ਰਤੀ ਉਤਸ਼ਾਹ ਤੇ ਅਨੰਦ ਪ੍ਰਦਾਨ ਕਰਦੀ ਹੈ। ਗੁਰਮਤਿ ਦਾ ਜੀਵਨ ਮਾਰਗ ਵਿਅਕਤੀ ਨੂੰ ਓਸਦੀ ਸ਼ਖ਼ਸੀਅਤ ਦੀ ਉੱਚਤਮ ਦਸ਼ਾ ਦਾ ਭੇਦ ਦਿੰਦਾ ਹੈ। ਉਸ ਦੀ ਕੁਲ ਤਲਾਸ਼ ਨੂੰ ਮਿਟਾਉਂਦਾ ਹੈ। ਇਸ ਮਾਰਗ ਤੇ ਚਲ ਕੇ ਵਿਅਕਤੀ ਸ਼ਖ਼ਸੀਅਤ ਦੀ ਬੁਲੰਦੀ ਨੂੰ ਹਾਸਲ ਕਰ ਲੈਂਦਾ ਹੈ ਜਿਸਨੂੰ ਗੁਰਬਾਣੀ ਵਿਚ ਮੁਕਤ ਪੱਦ, ਪਰਮ ਪੱਦ ਜਾਂ ਚੌਥਾ ਪੱਦ ਕਿਹਾ ਗਿਅ ਹੈ। ਇਸ ਦਸ਼ਾ ਵਿਚ ਸਾਰੇ ਦੁੱਖ ਖਤਮ ਹੋ ਜਾਂਦੇ ਹਨ। ਜੀਵਨ ਵਿਚ ਉਤਸ਼ਾਹ ਭਰੀ ਰੌ ਚਲ ਪੈਂਦੀ ਹੈ। ਨਿਹਚਲ ਆਸਨ ਅਥਵਾ ਸਥਿਰ ਸ਼ਖ਼ਸੀਅਤ ਦੀ ਪ੍ਰਾਪਤੀ ਹੁੰਦੀ ਹੈ। ਆਪਣਾ ਆਪ ਗੁਆ ਕੇ ਹੀ ਨਿਜਧਾਮ ਦੀ ਸੋਝੀ ਹੁੰਦੀ ਹੈ। ਇਹੀ ਹਕੀਕਤ ਦਾ ਗਿਆਨ ਹੈ, ਇਹੀ ਤਲਾਸ਼ ਹੈ, ਇਹੀ ਢੂੰਡ ਭਾਲ ਹੈ ਜਿਥੇ ਹੋਰ ਤਲਾਸ਼ਾਂ ਖਤਮ ਹੋ ਜਾਂਦੀਆਂ ਹਨ। ਜਿਵੇਂ :

*ਉਦਮੁ ਕਰਤ ਸੀਤਲ ਮਨ ਭਏ। ਮਾਰਗਿ ਚਲਤ ਸਗਲ ਦੁਖ ਗਏ।*
*ਨਾਮੁ ਜਪਤਿ ਮਨਿ ਭਏ ਅਨੰਦ। ਰਸਿ ਗਾਏ, ਗੁਨ ਪਰਮਾਨੰਦ।*

... ... ... .... .... .... ....

*ਜੋ ਚਾਹਤ ਸੋਈ ਜਬ ਪਾਇਆ। ਤਬ ਢੂੰਢਨ ਕਹਾ ਕੋ ਜਾਇਆ।*
*ਅਸਥਿਰ ਭਏ ਬਸੇ ਸੁਖ ਆਸਨ। ਗੁਰ ਪ੍ਰਸਾਦਿ ਨਾਨਕ ਸੁਖ ਬਾਸਨ।*[13]

**ਅੰਤਿਮ ਸਰੋਕਾਰਾਂ ਦੀ ਸੋਝੀ**

ਅੰਤਿਮ ਸਰੋਕਾਰਾ (ultimate concerns) ਦੀ ਸੋਝੀ ਤੋਂ ਬਿਨਾਂ ਸੰਪੂਰਨ ਜੀਵਨ

ਮਾਰਗ ਦਾ ਲਭਣਾ ਕਠਿਨ ਹੈ। ਮਨੁੱਖ ਨੂੰ ਇਸ ਗਲ ਦਾ ਗਿਆਨ ਹੋਣਾ ਬੜਾ ਜਰੂਰੀ ਹੈ ਕਿ ਸੰਸਾਰ ਦੀਆਂ ਅਨੇਕ ਵਸਤੂਆਂ, ਸੰਬੰਧੀਆਂ ਵਿਚੋਂ ਅੰਤ ਵੇਲੇ ਕਿਸਨੇ ਨਾਲ ਲਭਣਾ ਹੈ। ਗੁਰਮਤਿ ਅਨੁਸਾਰ ਸੰਸਾਰ ਦੀ ਮਾਇਕ ਲੀਲ੍ਹਾ ਉਸ ਕਸੁੰਭੇ ਫੁੱਲ ਦੀ ਤਰ੍ਹਾਂ ਹੈ ਜਿਸ ਦਾ ਭੜਕੀਲਾ ਤੇ ਸ਼ੋਖ ਲਾਲ ਰੰਗ ਧੁੱਪ ਤੇ ਪਾਣੀ ਨਾਲ ਫਿੱਕਾ ਪੈ ਜਾਂਦਾ ਹੈ। ਗੁਰੂ ਅਰਜਨ ਦੇਵ ਜੀ ਮਨੁੱਖ ਨੂੰ ਜਾਗਰਿਤ ਕਰਦੇ ਹਨ ਤੇ ਆਪਣੀ ਮਿਸਾਲ ਦੇ ਕੇ ਸਮਝਾਉਂਦੇ ਹਨ ਕਿ ਮੈਨੂੰ ਗੁਰੂ ਨੇ ਸੰਸਾਰ ਦੀ ਪ੍ਰਕਿਰਤੀ ਦਾ ਗਿਆਨ ਦਿੱਤਾ ਹੈ। ਮੈਂ ਹੰਕਾਰ ਛਡ ਕੇ ਪ੍ਰਭੂ ਦੀ ਸ਼ਰਨ ਵਿਚ ਆ ਗਿਆ ਹਾਂ। ਮੈਨੂੰ ਪ੍ਰਭੂ ਦਾ ਮਾਰਗ ਅਥਵਾ ਧਰਮ ਦਾ ਮਾਰਗ ਗੁਰੂ ਨੇ ਸਮਝਾ ਦਿੱਤਾ ਹੈ ਜੋ ਪ੍ਰਭੂ-ਭਗਤੀ ਨਾਲ ਸੰਬੰਧਿਤ ਹੈ। ਜਿਵੇਂ :

*ਪੇਖਿ ਪੇਖਿ ਰੇ ਕਸੁੰਭ ਕੀ ਲੀਲਾ, ਰਾਚਿ ਮਾਚਿ ਤਿਨਹੂੰ ਲਉ ਹਸੂਆ।*

... ... .... ... .... ... ... ...

*ਜਗੁ ਐਸਾ ਮੋਹਿ ਗੁਰਹਿ ਦਿਖਾਇਓ, ਤਉ ਸਰਣਿ ਪਰਿਓ ਤਜਿ ਗਰਬਸੂਆ।*
*ਮਾਰਗੁ ਪ੍ਰਭ ਕੋ ਸੰਤਿ ਬਤਾਇਓ, ਦ੍ਰਿੜੀ ਨਾਨਕ ਦਾਸ ਭਗਤਿ ਹਰਿ ਜਸੂਆ।*[14]

**ਸੰਤੁਲਿਤ ਵਿਕਾਸ**

ਅੰਤਿਮ ਸਰੋਕਾਰਾਂ ਦੀ ਸੋਝੀ ਦੇ ਕੇ ਗੁਰਮਤਿ ਵਿਅਕਤੀ ਨੂੰ ਸੰਤੁਲਿਤ ਵਿਕਾਸ ਕਰਨ ਵਲ ਪ੍ਰੇਰਦੀ ਹੈ। ਗੁਰਮਤਿ ਦਾ ਵਿਕਾਸ ਸੰਬੰਧੀ ਦ੍ਰਿਸ਼ਟੀਕੋਨ ਨਾ ਨਿਰਾ ਆਤਮਿਕ ਹੈ ਤੇ ਨਾਹੀ ਪਦਾਰਥਕ ਸਗੋਂ ਇਨ੍ਹਾਂ ਦੋਹਾਂ ਦਾ ਮਿਸ਼ਰਨ ਹੈ। ਮਨੁੱਖ ਸੰਸਾਰ ਤੇ ਪਰਮਾਤਮ ਦਾ ਮਿਲਨ ਬਿੰਦੂ ਹੈ। ਗੁਰੂ ਅਮਰਦਾਸ ਜੀ ਅਨੁਸਾਰ ਮਨੁੱਖ ਦਾ ਦੁਨੀਆਂ ਵਿਚ ਆਗਮਨ ਉਦੋਂ ਹੁੰਦਾ ਹੈ ਜਦੋਂ ਪ੍ਰਭੂ ਇਸ ਵਿਚ ਆਪਣੀ ਜੋਤ ਰਖਦਾ ਹੈ।[15] ਮਨੁੱਖੀ ਬਣਤਰ ਦੀ ਇਹ ਦੋਹਰੀ ਪ੍ਰਕਿਰਤੀ ਸਿੱਖ ਦੇ ਦੋਹਰੇ ਵਿਕਾਸ ਨੂੰ ਨਿਸ਼ਚਿਤ ਕਰਦੀ ਹੈ। ਇਸ ਤਰ੍ਹਾਂ ਗੁਰਮਤਿ ਦੀ ਜੀਵਨ ਜੁਗਤਿ ਆਤਮਿਕ ਕਦਰਾਂ ਕੀਮਤਾਂ ਤੇ ਦੁਨੀਆਵੀ ਕਦਰਾਂ ਕੀਮਤਾਂ ਦੇ ਸਾਂਵੇ ਵਿਕਾਸ ਦੀ ਪ੍ਰੇਰਿਕ ਬਣਦੀ ਹੈ।[16] ਗੁਰੂ ਅਮਰਦਾਸ ਜੀ ਦਾ ਹੇਠ ਲਿਖਿਆ ਕਥਨ ਇਸ ਸੰਬੰਧ ਵਿਚ ਵਿਸ਼ੇਸ਼ ਹੈ :

*ਪਰਵਿਰਤਿ ਨਿਰਵਿਰਤਿ ਹਾਠਾ ਦੋਵੈ ਵਿਚਿ ਧਰਮੁ ਫਿਰੈ ਰੈਬਾਰਿਆ।*[17]

**ਅੰਤਿਮ ਕੀਮਤਾਂ ਦੀ ਹਾਮੀ**

ਗੁਰਮਤਿ ਦੀ ਜੀਵਨ ਜੁਗਤਿ ਅੰਤਿਮ ਕੀਮਤਾਂ ਦੀ ਹਾਮੀ ਹੈ। W.M.Urban ਅਨੁਸਾਰ ਪ੍ਰਕਿਰਤੀ ਦੇ ਸਾਰੇ ਖੇਤਰ ਵਿਚ ਮਨੁੱਖ ਹੀ ਸਿਰਫ ਕੀਮਤਾਂ ਦੀ ਚੇਤਨਾ ਰੱਖਣ ਵਾਲਾ ਹੈ।[18] ਨਿਟਸ਼ੇ ਅਨੁਸਾਰ ਮਨੁੱਖ ਕਦਰਾਂ ਕੀਮਤਾਂ ਦੀ ਅਲੰਬਰਦਾਰ ਹੈ।[19] ਗੁਰੂ ਨਾਨਕ ਦੇਵ ਜੀ ਅਨੁਸਾਰ ਮਨੁੱਖ ਨੈਤਿਕ ਪ੍ਰਣਾਲੀ ਦਾ ਸਰੂਪ ਹੈ ਜਿਸ ਦੇ ਅੰਤਹਕਰਣ ਵਿਚ ਨੈਤਿਕ ਵਿਧਾਨ ਉਕਰਿਆ ਹੈ। ਗੁਰਬਾਣੀ ਵਿਚ ਇਕ ਥਾਂ ਤੇ ਆਤਮਾ ਦੀ ਅਵਾਜ਼ ਨੂੰ 'ਦਿਲ ਦੇ ਮਾਲਕ ਦੀ ਹਾਕ' ਕਹਿ ਕੇ ਇਸ ਦਾ ਦਰਜਾ ਧਾਰਮਿਕ ਗ੍ਰੰਥਾਂ ਦੇ ਤੁੱਲ ਕਰਾਰ ਦਿੱਤਾ ਹੈ।[20] ਗੁਰਮਤਿ ਨੇ ਮਨੁੱਖ ਨੂੰ ਅੰਤਿਮ ਕੀਮਤਾਂ ਦੀ ਸਿਫਾਰਿਸ਼ ਕੀਤੀ। ਕੁੱਝ ਲੋਕ ਭੁੱਲੇ ਹੋਏ ਮਾਸ ਦੇ ਟੁਕੜੇ, ਮੋਟਰਕਾਰਾਂ, ਬਿਜਲੀ ਦੇ ਉਪਕਰਣ, ਮਕਾਨ, ਕਰੰਸੀ ਨੋਟ, ਧੰਨ ਸੰਬੰਧੀ ਸਕੀਮਾਂ ਆਦਿ ਯੋਜਨਾਵਾਂ ਨੂੰ ਮਹਾਨਤਾ ਦਿੰਦੇ ਹਨ। ਇਹ ਜੀਵਨ ਪੂਰਤੀ ਸਹਾਇਕ ਕੀਮਤਾਂ ਹਨ ਪਰ ਇਹ ਆਦਰਸ਼ ਨਹੀਂ ਬਣ ਸਕਦੀਆਂ। ਕੁੱਝ

ਹੋਰ ਲੋਕ ਸ਼ੁਹਰਤ, ਸਵੀਕਾਰਤਾ, ਅਸਰ ਰਸੂਖ ਵਾਲੀਆਂ ਪੁਜ਼ੀਸ਼ਨਾਂ, ਮਹੱਤਵਪੂਰਨ ਵਿਅਕਤੀਆਂ ਨਾਲ ਮੇਲ ਜੋਲ ਆਦਿ ਦੀਆਂ ਗਲਾਂ ਵਲ ਝੁੱਕੇ ਹੁੰਦੇ ਹਨ। ਇਹ ਕਦਰਾਂ ਕੀਮਤਾਂ ਆਰਥਕ ਸੋਸ਼ਣ ਵਿਚ ਸਹਾਇਕ ਹੋਕੇ ਭਟਕਣਾ, ਅਤ੍ਰਿਪਤੀ ਤੇ ਨਿਰਾਸ਼ਤਾ ਵਧਾਉਂਦੀਆਂ ਹਨ। ਅਜ ਦੇ ਬਹੁਤੇ ਨੇਤਾ ਪਦਾਰਥਕ ਉਨਤੀ ਲਈ ਭ੍ਰਿਸ਼ਟਾਚਾਰ ਵਿਚ ਗ੍ਰਸਦੇ ਜਾ ਰਹੇ ਹਨ। ਗੁਰਮਤਿ ਨੇ ਇਸ ਜੀਵਨ ਜਾਚ ਨੂੰ ਬੀਮਾਰ ਤਰਜ਼ੇ-ਜ਼ਿੰਦਗੀ ਕਹਿ ਕੇ ਰੱਦ ਕਰ ਦਿੱਤਾ ਕਿਉਂਕਿ ਇਸ ਦੀ ਸਦਾਚਾਰਕ ਬਣਤਰ ਅੰਦਰੋਂ ਖੋਖਲੀ ਹੁੰਦੀ ਹੈ ਜੋ ਜੀਵਨ ਸ੍ਰਿਸ਼ਟੀ ਦੇ ਨਿਯਮ ਨੂੰ ਬੇਅਰਥ ਕਰ ਦਿੰਦੀ ਹੈ। ਇਸ ਸੰਬੰਧ ਵਿਚ ਭਗਤ ਕਬੀਰ ਜੀ ਦਾ ਸਲੋਕ ਵਿਸ਼ੇਸ਼ ਹੈ :

*ਕਬੀਰ ਦੀਨੁ ਗਵਾਇਆ ਦੁਨੀ ਸਿਉ, ਦੁਨੀ ਨ ਚਾਲੀ ਸਾਥਿ।*
*ਪਾਇ ਕੁਹਾੜਾ ਮਾਰਿਆ ਗਾਫਲਿ ਅਪੁਨੈ ਹਾਥਿ।*[22]

ਗੁਰੂ ਨਾਨਕ ਦੇਵ ਜੀ ਅਨੁਸਾਰ ਸੰਸਾਰਕ ਪ੍ਰਸਿੱਧੀ ਵਾਲੀ ਜ਼ਿੰਦਗੀ ਲੋਕਾਂ ਨੂੰ ਆਪਣੇ ਪਿਛੇ ਤੋਰਨ ਵਾਲੀ ਰਿਧੀਆਂ ਸਿਧੀਆਂ ਵਾਲੀ ਜੀਵਨ-ਜੁਗਤ ਵੀ ਪ੍ਰਵਾਨ ਨਹੀਂ ਜੇ ਵਿਅਕਤੀ ਪ੍ਰਭੂ ਦੀਆਂ ਨਜ਼ਰਾਂ ਵਿਚੋਂ ਡਿਗ ਪਿਆ ਹੈ। ਜਿਵੇਂ :

*ਜੇ ਜੁਗ ਚਾਰੇ ਆਰਜਾ ਹੋਰ ਦਸੂਣੀ ਹੋਇ।*

... ... ... ... ... ...

*ਜੇ ਤਿਸੁ ਨਦਰਿ ਨ ਆਵਈ ਤ ਵਾਤ ਨ ਪੁਛੈ ਕੇ।*
*ਕੀਟਾ ਅੰਦਰਿ ਕੀਟੁ ਕਰਿ ਦੋਸੀ ਦੋਸੁ ਧਰੇ।*[23]

ਗੁਰਮਤਿ ਨੇ ਮਨੁੱਖ ਨੂੰ ਅੰਤਿਮ ਕੀਮਤਾਂ ਦੀ ਸਿਫਾਰਿਸ਼ ਕੀਤੀ ਜੋ ਸਤਿ ਸੁਹਜ ਖੇੜਾ[24] ਧੀਰਜ,[25] ਨਿਆਂ,[26] ਵਿਸਵਾਸ਼,[27] ਪ੍ਰੇਮ[28] ਤੇ ਆਸ[29] ਦੇ ਨਾਵਾਂ ਨਾਲ ਜਾਣੀਆਂ ਜਾਂਦੀਆਂ ਹਨ। ਗੁਰਮਤਿ ਨੇ ਇਕਾਗਰਤਾ, ਗਿਆਨ, ਸੰਗੀਤਕ ਅਨੰਦ ਤੇ ਆਮ ਸੂਝ ਬੂਝ ਤੇ ਡੂੰਘੇਰੀ ਦ੍ਰਿਸ਼ਟੀ ਦੀਆਂ ਵਿਸ਼ੇਸ਼ਤਾਵਾਂ ਤੋਂ ਹੀਣੇ ਬੰਦੇ ਨੂੰ ਮਨੁੱਖਾਂ ਦੀ ਗਿਣਤੀ ਵਿਚ ਸ਼ਾਮਲ ਕਰਨ ਤੋਂ ਨਾਂਹ ਕਰ ਦਿੱਤੀ।[30] ਦੂਜੇ ਸ਼ਬਦਾਂ ਵਿਚ ਉਪਰੋਕਤ ਵਿਸ਼ੇਸ਼ਤਾਵਾਂ ਨਾਲ ਹੀ ਇਕ ਜੀਵ ਮਨੁੱਖੀ ਮਿਆਰ ਤੇ ਪੂਰਾ ਉਤਰ ਸਕਦਾ ਹੈ। ਗੁਰਮਤਿ ਦੁਆਰਾ ਸੁਝਾਈਆਂ ਉਪਰੋਕਤ ਕੀਮਤਾਂ ਠੋਸ ਤੇ ਵਿਸ਼ੇਸ਼ ਹਨ ਤੇ ਅੰਤਿਮ ਯਥਾਰਥ ਹਨ ਕਿਉਂਕਿ ਇਨ੍ਹਾਂ ਦੀ ਸਹਾਇਤਾ ਨਾਲ ਵਿਅਕਤੀ ਆਪਣੇ ਜੀਵਨ ਮਨੋਰਥ ਦੀ ਸਿੱਧੀ ਕਰਦਾ ਹੈ ਤੇ ਉਹ ਸੰਸਾਰਕ ਵਸਤਾਂ ਦੇ ਢੇਰ ਲਗਾਉਣ ਵਿਚ ਨਹੀਂ ਲਗਦਾ।

### ਮਨੁੱਖ ਜੀਵਨ ਦਾ ਮਨੋਰਥ

ਸਿੱਖ ਆਸ਼ੇ ਅਨੁਸਾਰ ਮਨੁੱਖ ਅਕਾਲਪੁਰਖ ਵਲੋਂ ਆਉਂਦਾ ਹੈ ਤੇ ਫਿਰ ਅਕਾਲਪੁਰਖ ਵਲ ਹੀ ਜਾਂਦਾ ਹੈ। ਗੁਰੂ ਨਾਨਕ ਦੇਵ ਜੀ ਦਾ ਕਥਨ 'ਜਿਸ ਤੇ ਉਪਜੇ ਤਿਸ ਹੀ ਜੈਸੇ' (ਰਾਗ ਰਾਮਕਲੀ ਮਹਲਾ ੧, ਸਿਧ ਗੋਸ਼ਟਿ) ਵਿਅਕਤੀ ਦੇ ਸਾਹਮਣੇ ਆਪਣੇ ਸ੍ਰੋਤ ਪ੍ਰਭੂ ਵਾਂਗ ਸੰਪੂਰਣ ਹੋਣ ਦਾ ਆਦਰਸ਼ ਰਖਦਾ ਹੈ। ਗੁਰੂ ਅਰਜਨ ਦੇਵ ਜੀ ਨੇ ਆਪਣੇ ਇਕ ਸ਼ਬਦ ਵਿਚ ਰੱਬ ਅਥਵਾ ਅਕਾਲਪੁਰਖ ਦੇ ਸੰਕਲਪ ਨੂੰ ਸਦੀਵਤਾ, ਨਿਰਭੈਤਾ, ਸੰਤੁਸ਼ਟਤਾ, ਅਰੋਗਤਾ, ਸੁਤੰਤਰਤਾ, ਪਵਿਤਰਤਾ, ਸੰਪੂਰਨਤਾ, ਅਭੇਦਤਾ ਆਦਿ, ਕੀਮਤਾਂ ਦੇ ਸਮੁੱਚ ਦੇ ਰੂਪ ਵਿਚ ਵਰਨਣ ਕੀਤਾ ਹੈ। ਇਨ੍ਹਾਂ ਵਿਸ਼ੇਸ਼ਤਾਵਾਂ ਵਾਲੇ ਪ੍ਰਭੂ ਦਾ ਚਿੰਤਨ ਇਕ

ਵਿਅਕਤੀ ਦੀ ਜੀਵਨ ਜਾਚ ਵਿਚ ਇਨ੍ਹਾਂ ਗੁਣਾਂ ਦਾ ਸੰਚਾਰ ਕਰਦਾ ਹੈ ਤੇ ਉਹ ਉਸ ਵਰਗਾ ਹੋ ਜਾਂਦਾ ਹੈ। ਪ੍ਰਭੂ ਦੀਆਂ ਉਪਰੋਕਤ ਵਿਸ਼ੇਸ਼ਤਾਵਾਂ ਦਰਸਾਉਂਦਾ ਸ਼ਬਦ ਹੇਠ ਲਿਖਿਆ ਹੈ :

*ਨਾ ਓਹੁ ਮਰਤਾ, ਨਾ ਹਮ ਡਰਿਆ, ਨਾ ਓਹੁ ਬਿਨਸੈ ਨਾ ਹਮ ਕੜਿਆ।*
*ਨਾ ਓਹੁ ਨਿਰਧਨੁ ਨਾ ਹਮ ਭੂਖੇ। ਨਾ ਓਸੁ ਦੂਖੁ, ਨਾ ਹਮ ਕਉ ਦੂਖੇ।*
*ਅਵਰ ਨ ਕੋਊ ਮਾਰਨ ਵਾਰਾ। ਜੀਅਉ ਹਮਾਰਾ ਜੀਉ ਦੇਨਹਾਰਾ।*

... ... ... ... ... ... ... ... ...

*ਨਾਨਕ ਗੁਰ ਖੋਇ ਭ੍ਰਮ ਭੰਗਾ। ਹਮ ਓਇ ਮਿਲਿ ਹੋਇ ਇਕ ਰੰਗਾ।।*[31]

ਗੁਰੂ ਅਰਜਨ ਦੇਵ ਜੀ ਅਨੁਸਾਰ ਮਨੁੱਖਾਂ ਜੀਵਨ ਦਾ ਮਨੋਰਥ ਗੋਬਿੰਦ ਨੂੰ ਮਿਲਣਾ ਹੈ ਅਰਥਾਤ ਆਪਣੀ ਪਹਿਲੀ ਆਦਿ ਦਸ਼ਾ ਨੂੰ ਪ੍ਰਾਪਤ ਕਰਨਾ ਹੈ। ਸੱਚ ਦੀ ਪ੍ਰਾਪਤੀ ਲਈ ਸਰੀਰ ਨੂੰ ਵਸੀਲਾ ਬਣਾਉਣਾ ਹੈ। ਇਸ ਤਰ੍ਹਾਂ ਮਨੁੱਖਾ ਜਨਮ ਇਸ ਨੂੰ ਮੁੜ ਆਪਣੇ ਕੇਂਦਰ ਵਿਚ ਜਾਣ ਦਾ ਅਵਸਰ ਪ੍ਰਦਾਨ ਕਰਦਾ ਹੈ। ਕੇਵਲ ਮਨੁੱਖ ਹੀ ਇਸ ਪ੍ਰਯੋਜਨ ਨੂੰ ਜਾਣ ਸਕਦਾ ਹੈ, ਹੋਰ ਜੂਨੀਆਂ ਨੂੰ ਇਸ ਦੀ ਸੋਝੀ ਹੀ ਨਹੀਂ। ਗੁਰੂ ਅਰਜਨ ਦੇਵ ਜੀ ਸਪਸ਼ਟ ਕਰਦੇ ਹਨ :

*ਭਈ ਪਰਾਪਤਿ ਮਾਨੁਖ ਦੇਹੁਰੀਆ।*
*ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ।*[32]

ਮਨੁੱਖਾ ਜੀਵਨ ਵਿਕਾਸ ਪ੍ਰਵਾਹ ਦਾ ਅੰਤਿਮ ਸਿੱਟਾ ਹੈ। ਮਨੁੱਖ ਦੀ ਪਉੜੀ ਤੇ ਪੁੱਜ ਕੇ ਇਸ ਵਿਚ ਸ੍ਵੈ-ਚੇਤਨਤਾ ਵਾਪਰਦੀ ਹੈ। ਹਉਮੈ ਅਰਥਾਤ ਸ੍ਵੈ-ਚੇਤਨਤਾ ਜਿਸਨੇ ਨਿਰਗੁਣ ਪਰਮਾਤਮਾ ਤੋਂ ਨਿਖੇੜਿਆ ਤੇ ਮਾਇਆ ਦੇ ਜੀਵਨ ਵਿਚ ਪ੍ਰਵਿਰਤ ਕੀਤਾ ਸੀ, ਉਚੇਰੇ ਮੰਡਲ ਤੇ ਲਿਜਾ ਕੇ, ਜੀਵ ਆਤਮਾ ਨੂੰ ਪਰਮਾਤਮਾ ਵਲ ਲਿਜਾ ਸਕਦੀ ਹੈ। ਹਉਮੈਂ ਸਾਡੀ ਸ਼ਖ਼ਸੀਅਤ ਹੈ, ਇਹ ਸਾਡੇ ਕਰਮਾਂ, ਬੰਧਨਾਂ ਤੇ ਜਨਮ ਮਰਨ ਦਾ ਕਾਰਨ ਹੈ। ਹਉਮੈਂ ਲੰਮਾ ਰੋਗ ਹੈ ਪਰ ਦਾਰੂ ਵੀ ਇਸ ਦੇ ਅੰਦਰ ਹੀ ਹੈ ਕਿਉਂਕਿ ਹਉਮੈ ਹੀ ਸ਼ਖ਼ਸੀਅਤ ਦਾ ਕਾਰਨ ਹੈ। ਸ਼ਬਦ ਦੀ ਕਮਾਈ ਦੁਆਰਾ ਹਉਮੈ ਦਾ ਦੁੱਖ ਹੱਟ ਸਕਦਾ ਹੈ। ਸ਼ਬਦ ਵਿਚ ਆਪਾ ਭਾਵ ਮਰ ਜਾਂਦਾ ਹੈ। ਆਪਣੇ ਤੇ ਪਰਾਏ ਦਾ ਭੇਦ ਮਿੱਟ ਜਾਂਦਾ ਹੈ। ਹਉਮੈ ਪ੍ਰਭੂ ਦੀ ਅਨੇਕਤਾ ਅਥਵਾ ਮਾਨਵਤਾ ਦੀ ਸੇਵਾ ਵਿਚ ਲੱਗ ਕੇ ਸੁੰਦਰ ਹਉਮੈ ਵਿਚ ਤਬਦੀਲ ਹੋ ਜਾਂਦੀ ਹੈ ਤੇ ਸਿਰਜਨਾਤਮਕ ਕੰਮਾਂ ਵਿਚ ਲਗ ਜਾਂਦੀ ਹੈ। ਗੁਰੂ ਅੰਗਦ ਦੇਵ ਜੀ ਹਉਮੈ ਦੇ ਵਿਘਨਕਾਰੀ ਰੂਪ ਦਾ ਇਲਾਜ ਹਉਮੈ ਵਿਚ ਦਸਦੇ ਹੋਏ ਫੁਰਮਾਉਂਦੇ ਹਨ :

*ਹਉਮੈ ਏਹਾ ਜਾਤਿ ਹੈ, ਹਉਮੈ ਕਰਮ ਕਮਾਹਿ।*
*ਹਉਮੈ ਏਈ ਬੰਧਨਾ ਫਿਰਿ ਫਿਰ ਜੋਨੀ ਪਾਹਿ।*

... ... ... ... ... ... ...

*ਹਉਮੈ ਦੀਰਘ ਰੋਗ ਹੈ, ਦਾਰੂ ਭੀ ਇਸੁ ਮਾਹਿ।*
*ਕਿਰਪਾ ਕਰੇ ਜੇ ਆਪਣੀ ਤਾ ਗੁਰ ਕਾ ਸਬਦੁ ਕਮਾਹਿ।*
*ਨਾਨਕੁ ਕਹੈ ਸੁਣਹੁ ਜਨਹੁ ਇਤੁ ਸੰਜਮਿ ਦੁਖ ਜਾਹਿ।*[33]

ਸਿੱਖ ਧਰਮ ਅਨੁਸਾਰ ਮਾਨਵ ਦਾ ਈਸ਼ਵਰ ਵਿਚ ਪਰਿਵਰਤਨ ਹੋ ਸਕਦਾ ਹੈ।

ਈਸਾਈ ਧਰਮ ਅਨੁਸਾਰ ਮਨੁੱਖ ਪਵਿਤਰ ਆਤਮਾ ਦੇ ਉਤਾਰ ਦੁਆਰਾ ਰੱਬ ਬਣ ਸਕਦਾ ਹੈ ਜੋ ਉਸ ਨੂੰ ਤਬਦੀਲ ਕਰਦਾ ਹੈ। ਗੁਰਮਤਿ ਅਨੁਸਾਰ ਰਬ ਅਕਾਸ਼ ਵਿੱਚੋਂ ਉਤਰਨ ਦੀ ਬਜਾਇ ਮਨੁੱਖ ਦੀ ਆਤਮਾ ਵਿਚੋਂ ਉਤਪੰਨ ਹੁੰਦਾ ਹੈ ਤੇ ਇਹ ਵਿਅਕਤੀ ਦੇ ਆਪਣੇ ਦੈਵੀ ਵਿਰਸੇ ਪ੍ਰਤੀ ਜਾਗਰੂਕਤਾ ਤੇ ਆਤਮਿਕ ਬੇਦਾਰੀ ਦਾ ਪ੍ਰਣਾਮ ਹੁੰਦਾ ਹੈ।[34]

**ਮਨੁੱਖੀ ਪ੍ਰਕਿਰਤੀ ਦਾ ਦੈਵੀਕਰਨ**

ਮਨੁੱਖ ਉਚੇਰੇ ਆਪੇ (higherself) ਤੇ ਨੀਵੇਂ ਆਪੇ (lowerself) ਦਾ ਸੁਮੇਲ ਹੈ। ਉਸ ਵਿਚ ਜਿਥੇ ਉਤਮ ਪ੍ਰੇਰਨਾਵਾਂ ਹਨ, ਉਥੇ ਨੀਵੀਆਂ ਵਾਸ਼ਨਾਵਾਂ ਵੀ ਹਨ। ਇਹ ਵਾਸ਼ਨਾਵਾਂ ਉਸ ਨੂੰ ਵਿਰਸੇ ਵਿਚ ਮਿਲਦੀਆਂ ਹਨ। ਇਹ ਵਿਰਸਾ ਉਨ੍ਹਾਂ ਜੂਨੀਆਂ ਦੇ ਪ੍ਰਭਾਵ ਵਜੋਂ ਉਸ ਪਾਸ ਆਉਂਦਾ ਹੈ ਜਿਨ੍ਹਾਂ ਵਿਚੋਂ ਲੰਘ ਕੇ ਉਹ ਮਨੁੱਖੀ ਜੂਨ ਤਕ ਪਹੁੰਚਿਆ ਹੈ। ਵਿਅਕਤੀ ਦੇ ਆਪੇ ਦਾ ਇਕ ਭਾਗ ਜਿਸ ਨੂੰ ਸੀ.ਜੀ. ਜੁੰਗ ਨੇ ਸਮੂਹਕ ਅਚੇਤਨਾ (collective unconscious) ਕਿਹਾ ਹੈ, ਆਪਣੇ ਆਪ ਵਿਚ ਪਾਸ਼ਵਿਕ ਪੱਧਰ ਦੀਆਂ ਯਾਦ-ਸੀਮਾਵਾਂ ਸਾਂਭੀ ਬੈਠਾ ਹੈ।[35] ਗੁਰੂ ਅਰਜਨ ਦੇਵ ਜੀ ਅਨੁਸਾਰ ਮਨੁੱਖ ਕੀੜੇ, ਪੰਤਗੇ, ਹਾਥੀ, ਮੱਛੀ, ਕੁਰੰਗ, ਪੰਛੀ, ਘੋੜੇ ਆਦਿ ਜੂਨੀਆਂ ਵਿੱਚੋਂ ਲੰਘ ਕੇ ਮਨੁੱਖੀ ਜੂਨ ਤਕ ਪਹੁੰਚਿਆ ਹੈ।[36] ਇਨ੍ਹਾਂ ਪਾਸ਼ਵਿਕ ਸ਼੍ਰੇਣੀਆਂ ਦੇ ਸੰਸਕਾਰ ਮਨੁੱਖ ਨੂੰ ਵਿਰਸੇ ਵਿਚ ਮਿਲਦੇ ਹਨ ਤੇ ਇਨ੍ਹਾਂ ਪ੍ਰਭਾਵਾਂ ਦੀ ਮੈਲ ਉਸ ਦੇ ਮਨ ਤੇ ਚੜ੍ਹੀ ਹੋਈ ਹੈ।[37]

ਗੁਰਮਤਿ ਨੇ ਮਨੁੱਖ ਦੇ ਸਾਹਮਣੇ ਉਸ ਦਾ ਸੰਪੂਰਨ ਦ੍ਰਿਸ਼ਟੀਕੋਨ ਰਖਿਆ। ਪ੍ਰਸਿੱਧ ਮਨੋਵਿਗਿਆਨੀ ਫਰਾਇਡ ਨੇ ਅਚੇਤ ਮਨ ਨੂੰ ਪਾਸ਼ਵਿਕ ਪੱਧਰ ਤੇ ਰਖਿਆ ਪਰ ਗੁਰਮਤਿ ਨੇ ਮਨੁੱਖ ਦੇ ਆਂਤਰਿਕ ਸੰਸਾਰ ਨੂੰ 'ਰਾਮ ਕੀ ਅੰਸ਼' ਕਰਾਰ ਦਿੱਤਾ ਤੇ ਮਨੁੱਖ ਨੂੰ ਆਪਣੀ ਪ੍ਰਕਿਰਤੀ ਬਾਰੇ ਸੰਪੂਰਣ ਤੇ ਸਹੀ ਜਾਣਕਾਰੀ ਦਿੱਤੀ। ਗੁਰੂ ਨਾਨਕ ਦੇਵ ਜੀ ਅਨੁਸਾਰ ਜਿਥੇ ਸਰੀਰ ਵਿਚ ਵਿਕਾਰਾਂ ਦੀ ਅਗਨੀ ਹੈ ਉਥੇ ਸ਼ਾਂਤ ਸੁਭਾ ਦੀ ਬਨਾਸਪਤੀ ਵੀ ਹੈ। ਜਿਥੇ ਇਸ ਵਿਚ ਸੂਰਜ ਦਾ ਤੇਜ ਹੈ, ਉਥੇ ਚੰਦ ਵਰਗੀ ਸੀਤਲਤਾ ਵੀ ਹੈ।[38ੳ] ਜਿਥੇ ਸਰੀਰ ਕਾਮ ਕ੍ਰੋਧ ਦੀ ਨਗਰੀ ਹੈ, ਉਥੇ ਹਰੀ ਦਾ ਮਹਲ ਵੀ ਹੈ। ਗੁਰੂ ਨਾਨਕ ਦੇਵ ਜੀ ਨੇ ਮਨੁਖੀ ਸਰੀਰ ਦੇ ਸੰਪੂਰਣ ਖਿੜਾਉ ਤੇ ਖੁਸ਼ਹਾਲੀ ਲਈ ਕਾਮ-ਕ੍ਰੋਧ ਦੀਆਂ ਭਾਵਨਾਵਾਂ ਨੂੰ ਰੱਬੇ ਬਨਾਉਣ ਲਈ ਕਿਹਾ ਤਾਕਿ ਪਾਸ਼ਵਿਕ ਪ੍ਰਵਿਰਤੀਆਂ ਦਾ ਉਥਾਨ ਹੋ ਸਕੇ[38ਅ] ਤੇ ਮਨੁੱਖ ਦਾ ਈਸ਼ਵਰ ਵਿਚ ਪਰਿਵਰਤਨ ਹੋ ਸਕੇ। ਇਹ ਬਦਲੀ ਦੀ ਪ੍ਰਕਿਰਿਆ ਅਥਵਾ ਸਮੁੱਚਾ ਦੈਵੀਕਰਨ ਗੁਰੂ ਦੀ ਅਗਵਾਈ ਵਿਚ ਹੀ ਸੰਭਵ ਹੈ।

*ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦ ਵਾਰ।*
*ਜਿਨਿ ਮਾਣਸ ਤੇ ਦੇਵਤੇ ਕੀਏ, ਕਰਤ ਨ ਲਾਗੀ ਵਾਰ।*[39]

ਉਪਰੋਕਤ ਦੈਵੀਕਰਨ ਰਾਹੀਂ ਮਨੁੱਖ ਸੰਪੂਰਨ ਹੁੰਦਾ ਹੈ। ਮਨੁੱਖ ਦੀ ਸੰਪੂਰਨਤਾ ਲਈ ਗੁਰੂ ਨਾਨਕ ਦੇਵ ਜੀ ਨੇ ਸਚਿਆਰ ਦਾ ਪ੍ਰਤੀਕ ਵਰਤਿਆ ਹੈ। ਇਹ ਸਚਿਆਰ ਵਿਅਕਤੀ ਅੰਦਰੂਨੀ ਰਹਿਤ ਦਾ ਪਰਿਣਾਮ ਹੈ ਜੋ ਸੁੱਚ ਤੇ ਸੱਚ, ਦਇਆ ਤੇ ਖਿਮਾਂ, ਨਿਮਰਤਾ ਤੇ ਗਰੀਬੀ, ਮਿੱਠਾ ਬੋਲਣਾ, ਗੁਰੂ ਲਈ ਭੈ ਤੇ ਭਾਵਨੀ ਦੀਆਂ ਖੂਬੀਆਂ, ਸੰਤੋਖ ਰਖਣਾ, ਈਰਖਾ ਤੋਂ ਬਚਣਾ ਆਦਿ ਵਿਸ਼ੇਸ਼ਤਾਵਾਂ ਦਾ ਸਮੁੱਚ ਹੈ।[40]

## ਮਨੁੱਖੀ ਜੀਵਨ ਦਾ ਸੰਤੁਲਨ

ਗੁਰਮਤਿ ਨੇ ਮਨੁੱਖੀ ਜੀਵਨ ਨੂੰ ਸੰਤੁਲਿਤ ਰੱਖਣ ਦੀ ਬਾਰ ਬਾਰ ਪ੍ਰੇਰਨਾ ਕੀਤੀ ਹੈ। ਜੀਵਨ ਪ੍ਰਤੀ ਅਲਪ ਅਥਵਾ ਸੀਮਿਤ ਦ੍ਰਿਸ਼ਟੀਕੋਨ ਹੀ ਮਨੁੱਖੀ ਜੀਵਨ ਦੇ ਸੰਤੁਲਨ ਨੂੰ ਵਿਗਾੜਦਾ ਹੈ ਜਿਸ ਅਧੀਨ ਮਨੁੱਖ ਪ੍ਰਕਿਰਤੀ ਦੇ ਨਿਯਮਾਂ ਤੋਂ ਅਣਜਾਣ ਹੋਕੇ ਦੁੱਖ ਭੋਗਦਾ ਹੈ। ਪਰਿਵਰਤਨ ਕੁਦਰਤ ਦਾ ਨਿਯਮ ਹੈ। ਦੁਨੀਆਂ ਵਿਚ ਕੋਈ ਵੀ ਚੀਜ਼ ਸਥਾਈ ਨਹੀਂ। ਦਿਨ ਰਾਤ ਬਦਲਦੇ ਹਨ, ਮੌਸਮ ਬਦਲਦੇ ਹਨ, ਮਨੁਖੀ ਸਰੀਰ, ਬਚਪਨ ਤੇ ਜੁਆਨੀ ਦੀਆਂ ਦਸ਼ਾਵਾਂ ਵਿਚ ਬਦਲਦਾ ਹੈ। ਇਨ੍ਹਾਂ ਤੋਂ ਬਿਨਾਂ ਵਿਗਿਆਨ ਨਾਲ, ਉਦਯੋਗੀਕਰਨ ਆਇਆ ਹੈ, ਕਈ ਸਮਾਜਕ ਤਬਦੀਲੀਆਂ ਉਤਪੰਨ ਹੋਈਆ ਹਨ। ਸ਼ਹਿਰਾਂ ਵਿਚ ਰਿਹਾਇਸ਼ੀ ਥਾਂ ਸੁੰਗੜ ਗਿਆ ਹੈ। ਮਨੁੱਖੀ ਸੁਭਾ ਵਿਚ ਘੁਟਨ ਆ ਗਈ ਹੈ। ਤਣਾਉ ਵੱਧ ਗਿਆ ਹੈ। ਅੱਧੀ ਤੋਂ ਜ਼ਿਆਦਾ ਅਬਾਦੀ ਦਾ ਦਿਮਾਗੀ ਤਵਾਜ਼ਨ ਵਿਗੜ ਗਿਆ ਹੈ। ਤਬਦੀਲੀ ਦੇ ਇਸ ਸੰਦਰਭ ਵਿਚ, ਗੁਰਮਤਿ ਨੇ ਜੀਵਨ ਪ੍ਰਤੀ ਇਕ ਵਿਸ਼ਾਲ ਦ੍ਰਿਸ਼ਟੀਕੋਨ ਅਪਨਾਉਂਦੇ ਹੋਏ, ਖੁਸੀਆਂ-ਗਮੀਆਂ ਸਮੇਂ ਇਕ ਵਿਸ਼ੇਸ਼ ਸੰਤੁਲਨ ਬਣਾਈ ਰੱਖਣ ਦੀ ਪ੍ਰੇਰਨਾ ਕੀਤੀ ਹੈ। ਖੁਸ਼ੀ ਸਮੇਂ ਫੁੱਲ ਕੇ, ਆਪੇ ਤੋਂ ਬਾਹਰ ਹੋਣਾ ਤੇ ਦੁਖ-ਤਕਲੀਫ ਸਮੇਂ ਨਿਰਾਸਤਾ ਦੇ ਖੂਹ ਵਿਚ ਡਿਗ ਪੈਣਾ, ਦੋਵੇਂ ਸਥਿਤੀਆਂ ਅਸੰਤੁਲਿਤ ਦਸ਼ਾ ਦੀਆਂ ਪ੍ਰਤੀਕ ਹਨ। ਗੁਰੂ ਅਰਜਨ ਦੇਵ ਜੀ ਦਾ ਫੁਰਮਾਨ 'ਤੈਸਾ ਹਰਖ ਤੈਸਾ ਉਸ ਸੋਗ। ਸਦਾ ਅਨੰਦ ਤਹ ਨਹੀ ਬਿਓਗ।' ਇਸ ਸੰਬੰਧ ਵਿਚ ਠੀਕ ਸੇਧ ਦਿੰਦਾ ਹੈ। ਗੁਰੂ ਤੇਗ਼ ਬਹਾਦਰ ਜੀ ਨੇ ਵਿਅਕਤੀ ਨੂੰ ਖੁਸ਼ੀ ਗਮੀ ਤੋਂ ਨਿਰਲੇਪ ਰਹਿਣਾ, ਮੋਹ-ਮਮਤਾ ਦਾ ਤਿਆਗ ਕਰਨ, ਮਿਟੀ ਤੇ ਸੋਨੇ ਨੂੰ ਇਕ ਸਮਾਨ ਸਮਝਣ, ਨਿੰਦਾ-ਉਸਤਤ, ਲੋਭ ਮੋਹ ਤੇ ਅਗਿਆਨ ਤੋਂ ਰਹਿਤ ਹੋਣ, ਮਾਨ-ਅਪਮਾਨ ਪ੍ਰਤੀ ਸਮਾਨ ਦ੍ਰਿਸ਼ਟੀ ਰਖੱਣ, ਆਸ਼ਾਵਾਂ ਤੇ ਅਨੇਕ ਪ੍ਰਕਾਰ ਦੇ ਸੰਕਲਪਾ ਤੋਂ ਮਨ ਨੂੰ ਸੱਖਣਾ ਕਰਨ, ਸੰਸਾਰ ਤੋਂ ਨਿਰਲੇਪ ਰਹਿਣ ਤੇ ਕਾਮ ਕ੍ਰੋਧ ਦੀਆਂ ਖਿੱਚਾਂ ਤੋਂ ਸੁਤੰਤਰ ਹੋਣ ਲਈ ਜ਼ੋਰਦਾਰ ਪ੍ਰੇਰਨਾ ਕੀਤੀ। ਜਿਵੇਂ :

*ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ।*
*ਸੁਖ ਸਨੇਹੁ ਅਰੁ ਭੈ ਨਹੀਂ ਜਾ ਕੈ, ਕੰਚਨ ਮਾਟੀ ਮਾਨੈ। ਰਹਾਉ।*
*ਨਹ ਨਿੰਦਿਆ ਨਹ ਉਸਤਤਿ ਜਾ ਕੈ, ਲੋਭੁ ਮੋਹੁ ਅਭਿਮਾਨਾ।*
*ਹਰਖ ਸੋਗ ਤੇ ਰਹੈ ਨਿਆਰਉ ਨਾਹਿ ਮਾਨ ਅਪਮਾਨਾ।* ... .... ...
*ਗੁਰ ਕਿਰਪਾ ਜਿਹ ਨਰ ਕਉ ਕੀਨੀ ਤਿਹ ਇਹ ਜੁਗਤਿ ਪਛਾਨੀ।*
*ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗ ਪਾਨੀ।*[11]

## ਚੰਗੇ ਤੇ ਮਾੜੇ ਦੀ ਚੋਣ

ਹਰੇਕ ਧਰਮ ਵਿਚ ਕਾਮਲ ਸ਼ਖ਼ਸੀਅਤ ਦੀ ਉਸਾਰੀ ਲਈ ਵਿਅਕਤੀ ਨੂੰ ਕੁੱਝ ਵਿਚਾਰਾਂ, ਆਦਰਸ਼ਾਂ ਜਾਂ ਵਸਤਾਂ ਨੂੰ ਅਪਨਾਉਣ ਤੇ ਜ਼ੋਰ ਦਿੱਤਾ ਜਾਂਦਾ ਹੈ ਤੇ ਕੁੱਝ ਦੇ ਤਿਆਗ ਬਾਰੇ ਪ੍ਰੇਰਨਾ ਦਿੱਤੀ ਜਾਂਦੀ ਹੈ। ਧਰਮ ਦੇ ਖੇਤਰ ਵਿਚ ਮੁੱਖ ਵਿਚਾਰ ਇਹੀ ਹਾਵੀ ਰਹਿੰਦਾ ਹੈ ਕਿ ਮਨੁੱਖ ਲਈ ਕੀ ਚੰਗਾ ਹੈ ਤੇ ਕੀ ਮਾੜਾ। ਇਸ ਤਰ੍ਹਾਂ ਮਨੁੱਖ ਦੇ ਕੁੱਝ ਵਿਸ਼ੇਸ਼ ਰੁਝਾਨਾਂ, ਝੁਕਾਵਾਂ ਅਥਵਾ ਲਗਾਵਾਂ ਨੂੰ ਠੀਕ ਗਿਣਿਆ ਜਾਂਦਾ ਹੈ ਤੇ ਕੁੱਝ ਨੂੰ

ਗਲਤ। ਇਸ ਢੰਗ ਨਾਲ ਵਿਅਕਤੀ ਦੀ ਸੋਚ ਤੇ ਕਰਤਵਾਂ ਨੂੰ ਨੇਕ ਮਾਰਗ ਤੇ ਤੋਰਿਆ ਜਾਂਦਾ ਹੈ। ਇਸ ਸੰਬੰਧ ਵਿਚ ਗੁਰੂ ਅਰਜਨ ਦੇਵ ਜੀ ਨੇ ਇਕ ਸ਼ਬਦ ਵਿਚ ਮਨੁੱਖ ਨੂੰ ਕੁੱਝ ਵਿਕਲਪਾਂ ਨੂੰ ਰੱਦ ਕਰਨ ਤੇ ਕੁੱਝ ਨੂੰ ਸਵੀਕਾਰ ਕਰਨ ਲਈ ਸਪਸ਼ਟ ਕਿਹਾ ਹੈ। ਉਹਨਾਂ ਅਨੁਸਾਰ ਮਨੁਖੀ ਆਪੇ ਦੇ ਆਂਗਣ ਵਿਚ ਸਭ ਤੋਂ ਪਵਿੱਤਰ ਰੋਸ਼ਨੀ ਪਰਮਾਤਮਾ ਦੀ ਰੋਸ਼ਨੀ ਹੈ। ਸਭ ਤੋਂ ਪਵਿੱਤਰ ਚਿੰਤਨ ਰੱਬੀ ਨਾਮ ਦਾ ਚਿੰਤਨ ਹੈ। ਸਭ ਤੋਂ ਵਡਾ ਤਿਆਗ ਕਾਮ, ਕ੍ਰੋਧ, ਲੋਭ ਦਾ ਤਿਆਗ ਹੈ। ਸਭ ਤੋਂ ਵਡਾ ਜਾਗਰਣ 'ਹਰਿ ਕੀਰਤਨ' ਦਾ ਜਾਗਰਣ ਹੈ। ਗੁਰ-ਚਰਨਾਂ ਦਾ ਸਨੇਹ ਸਭ ਤੋਂ ਵਡਾ ਸਨੇਹ ਹੈ। ਇਹ ਜੀਵਨ-ਵਿਧੀ ਪ੍ਰਭੂ ਬਖਸ਼ਿਸ਼ ਨਾਲ ਵਰੋਸਾਏ ਜਿਗਿਆਸੂ ਨੂੰ ਮਿਲਦੀ ਹੈ। ਪ੍ਰਭੂ-ਸ਼ਰਨ ਦੀ ਤਲਬ ਰਖਣ ਵਾਲੇ ਲਈ ਸਾਰੇ ਕਰਮ ਹੀ ਨੇਕ ਤੇ ਪਵਿੱਤਰ ਹਨ। ਜਿਵੇ :

*ਚਾਦਨਾ ਚਾਦਨੁ ਆਂਗਨਿ, ਪ੍ਰਭ ਜੀਉ ਅੰਤਰਿ ਚਾਦਨਾ।*
*ਆਰਾਧਨਾ ਅਰਾਧਨੁ ਨੀਕਾ, ਹਰਿ ਹਰਿ ਨਾਮੁ ਅਰਾਧਨਾ।*
*ਤਿਆਗਨਾ ਤਿਆਗਨੁ ਨੀਕਾ, ਕਾਮੁ ਕ੍ਰੋਧੁ ਲੋਭੁ ਤਿਆਗਨਾ।*
*ਮਾਗਨਾ ਮਾਗਨੁ ਨੀਕਾ, ਹਰਿ ਜਸੁ ਗੁਰ ਤੇ ਮਾਗਨਾ।*
*ਜਾਗਨਾ ਜਾਗਨੁ ਨੀਕਾ, ਹਰਿ ਕੀਰਤਨ ਮਹਿ ਜਾਗਨਾ।*
*ਲਾਗਨਾ ਲਾਗਨੁ ਨੀਕਾ, ਗੁਰ ਚਰਨੀ ਮਨੁ ਲਾਗਨਾ।*
*ਇਹ ਬਿਧਿ ਤਿਸਹਿ ਪਰਾਪਤੇ, ਜਾ ਕੈ ਮਸਤਕਿ ਭਾਗਨਾ।*
*ਕਹੁ ਨਾਨਕ ਤਿਸੁ ਸਭੁ ਕਿਛੁ ਨੀਕਾ ਜੋ ਪ੍ਰਭ ਕੀ ਸਰਨਾਗਨਾ।*[42]

**ਗੁਰਮਤ ਮਾਰਗ ਦੀ ਹੋਰ ਮਤਾਂ ਨਾਲੋਂ ਵਿਸ਼ੇਸ਼ਤਾ**

ਸਿੱਖ ਗੁਰੂ ਸਾਹਿਬਾਨ ਨੇ ਤਤਕਾਲੀਨ ਧਾਰਮਕ ਲਹਿਰਾਂ; ਬ੍ਰਾਹਮਣੀ ਮਤਿ, ਜੋਗਿ ਮਤਿ, ਸੂਫੀ ਮਤਿ, ਭਗਤੀ ਮਤਿ ਆਦਿ ਨਾਲ ਵਿਚਾਰਧਾਰਕ ਸੰਘਰਸ਼ ਆਰੰਭਿਆ ਜਿਸ ਤੋਂ ਗੁਰਮਤਿ ਮਾਰਗ ਦੀਆਂ ਰੇਖਾਵਾਂ ਉਭਰਦੀਆਂ ਹਨ। ਇਸ ਵਿਚਾਰਧਾਰਕ ਸੰਘਰਸ਼ ਦਾ ਸੰਖੇਪ ਬਿਓਰਾ ਇਸ ਪ੍ਰਕਾਰ ਹੈ।

**ਬ੍ਰਾਹਮਣੀ ਮਤਿ ਪ੍ਰਤੀ ਪ੍ਰਤੀਕਰਮ**

ਗੁਰਮਤਿ ਨੇ ਬ੍ਰਾਹਮਣੀ ਮਤਿ ਨਾਲ ਸੰਬੰਧਤ ਦੇਵ ਪੂਜਾ ਨੂੰ ਮਨੁੱਖੀ ਏਕਤਾ ਲਈ ਘਾਤਕ ਦਸਿਆ। ਗੁਰੂ ਨਾਨਕ ਦੇਵ ਜੀ ਨੇ ਪ੍ਰਭੂ ਦੀ ਹੋਂਦ ਲਈ '੧ਓ' ਸ਼ਬਦ ਵਰਤ ਕੇ , ਮਨੁੱਖ ਨੂੰ ਕ੍ਰੋੜਾਂ ਦੇਵੀ ਦੇਵਤਿਆਂ ਦੀ ਪੂਜਾ ਦੇ ਲਘੂ-ਚਕਰਾਂ ਤੋਂ ਸੁਤੰਤਰ ਕਰ ਦਿੱਤਾ ਤੇ ਉਸਦੇ ਸਾਹਮਣੇ ਪ੍ਰਭੂ ਦੀ ਅਨੰਤ ਹਸਤੀ ਦਾ ਸੰਕਲਪ ਰੱਖ ਕੇ, ਉਸ ਲਈ ਅਨੰਤ ਵਿਕਾਸ ਦਾ ਮਾਰਗ ਖੋਲ੍ਹ ਦਿੱਤਾ। ਜਿਵੇਂ

*ਅਲਖ ਅਪਾਰ ਅਗੰਮ ਅਗੋਚਰ, ਨ ਤਿਸੁ ਕਾਲੁ ਨ ਕਰਮਾ।*
*ਜਾਤਿ ਅਜਾਤਿ ਅਜੋਨੀ ਸੰਭਉ, ਨ ਤਿਸੁ ਭਾਉ ਨ ਭਰਮਾ।*[43]

ਗੁਰਮਤਿ ਅਨੁਸਾਰ ਵੇਦ ਨੈਤਿਕ ਪਖੋਂ ਊਣੇ ਹਨ। ਇਨ੍ਹਾਂ ਰਾਹੀਂ ਜੀਵਨ ਕਾਮ ਕ੍ਰੋਧ ਲੋਭ ਮੋਹ ਤੇ ਹੰਕਾਰ ਦੇ ਸਾਥ ਤੋਂ ਸੁਤੰਤਰ ਨਹੀਂ ਹੋ ਸਕਿਆ। ਗੁਰਮਤਿ ਦੇ ਨਾਮਵਰ ਦਾਰਸ਼ਨਿਕ ਪ੍ਰੋ. ਹਰਿੰਦਰ ਸਿੰਘ ਮਹਿਬੂਬ ਅਨੁਸਾਰ ਦੇਵ ਸੁਰਾਂ ਵਿਚ ਜੋ ਜ਼ਿੰਦਗੀ ਉਸਰੀ ਹੈ, ਉਹ ਸਹੀ ਨੁਹਾਰ ਵਾਲੀ ਨਹੀਂ ਹੈ[44] ਕਿਉਂਕਿ ਇਹ ਨਿਰਵਿਕਾਰ ਸੰਪੂਰਨਤਾ ਨੂੰ ਨਹੀਂ

ਛੁਹ ਸਕਦੀ। ਵੇਦ ਫਲਸਫੇ ਦੇ ਅਧੂਰੇਪਣ ਵ ਲ ਸੰਕੇਤ ਕਰਨ ਵਾਲੇ ਕੁੱਝ ਕੁ ਗੁਰਬਾਣੀ ਫੁਰਮਾਨ ਹੇਠ ਲਿਖੇ ਹਨ :

1. *ਕਥਾ ਕਹਾਣੀ ਬੇਦੀ ਆਣੀ, ਪਾਪੁ ਪੁੰਨੁ ਬੀਚਾਰੁ।*
*ਦੇ ਦੇ ਲੈਣਾ, ਲੈ ਲੈ ਦੇਣਾ, ਨਰਕਿ ਸੁਰਗਿ ਅਵਤਾਰ।*[45]
2. *ਬਹੁ ਸਾਸਤ੍ ਬਹੁ ਸਿਮ੍ਰਿਤੀ, ਪੇਖੇ ਸਰਬ ਢੰਢੋਲਿ।*
*ਪੂਜਸਿ ਨਾਹੀ ਹਰਿ ਹਰੇ, ਨਾਨਕ ਨਾਮ ਅਮੋਲ।*[46]
3. *ਪਾਠੁ ਪੜਿਓ ਅਰੁ ਬੇਦੁ ਬੀਚਾਰਿਓ, ਨਿਵਲਿ ਭੁਅੰਗਮ ਸਾਧੇ।*
*ਪੰਚ ਜਨਾ ਸਿਉ ਸੰਗੁ ਨ ਛੁਟਕਿਓ, ਅਧਿਕ ਅਹੰਬੁਧਿ ਬਾਧੇ।*[47]

ਗੁਰਮਤਿ ਨੇ ਹਕੀਕਤ ਦੇ ਅਨੁਭਵ ਲਈ ਬ੍ਰਾਹਮਣ ਦੀ ਵਿਚੋਲਗੀ ਨੂੰ ਰੱਦ ਕਰ ਦਿੱਤਾ। ਬ੍ਰਾਹਮਣਵਾਦੀ ਗੁਰੂ-ਪ੍ਰਣਾਲੀ ਤੇ ਸਤਿਗੁਰ-ਸੰਸਥਾ ਵਿਚ ਬਹੁਤ ਫਰਕ ਹੈ। ਹਿੰਦੂ ਗੁਰੂ ਦੀ ਸਾਹਮਣੇ ਵਰਣ ਆਸ਼ਰਮ ਦੀਆਂ ਹਦਾਂ ਹਨ। ਸਿੱਖ ਗੁਰੂ ਅਕਾਲ ਪੁਰਖ ਦੀ ਸੈਭੰ ਬਖਸ਼ਿਸ਼ ਤੋਂ ਪੈਦਾ ਹੁੰਦਾ ਹੈ।[48] ਸਤਿਗੁਰ ਆਪਣੇ ਸਿੱਖ ਸੇਵਕਾਂ ਨੂੰ ਰੱਬ ਅਥਵਾ ਹਕੀਕਤ ਨਾਲ ਸਿੱਧਾ ਮਿਲਾਉਂਦਾ ਹੈ। ਬ੍ਰਾਹਮਣੀ ਪਰੰਪਰਾ ਹਿੰਦੂ ਮੱਤ ਨੂੰ ਕੋਈ ਸ਼ਕਤੀਸ਼ਾਲੀ ਸੇਧ ਨਹੀਂ ਦੇ ਸਕੀ ਜਿਵੇਂ ਗੁਰੂ-ਸੰਸਥਾ ਨੇ ਇਕ ਨਵੇਂ ਸ਼ਕਤੀਸ਼ਾਲੀ ਪੰਥ ਦਾ ਨਿਰਮਾਣ ਕੀਤਾ ਹੈ।

**ਜੋਗ ਮਤਿ ਪ੍ਰਤੀ ਪ੍ਰਤੀਕਰਮ**

ਗੁਰਮਤਿ ਨੇ ਜੋਗੀਆਂ ਦੇ ਨਵਿਰਤੀ ਮਾਰਗ ਦੇ ਉਲਟ, 'ਗਿਰਹੀ ਮਾਹਿ ਉਦਾਸਾ' ਦਾ ਨਵਾਂ ਸੰਕਲਪ ਦਿੱਤਾ। ਜੋਗੀਆਂ ਦੀ ਸਮਾਜਕ ਜ਼ਿੰਮੇਵਾਰੀ ਤੋਂ ਭੱਜਣ ਦੀ ਪ੍ਰਣਾਲੀ ਤੇ ਵਿਅੰਗ ਕੀਤਾ ਤੇ ਉਨ੍ਹਾਂ ਦੀ ਦੰਭ-ਮਈ ਕਰਾਮਾਤੀ ਰੁਚੀ ਦਾ ਖੰਡਨ ਕੀਤਾ ਤੇ ਉਨ੍ਹਾਂ ਨੂੰ ਗੁਰ-ਸੰਗਤ ਦੀ, ਬਾਣੀ ਦੀ ਸਮਰੱਥਾ ਤੋਂ ਜਾਣੂ ਕਰਵਾਇਆ ਤੇ ਆਪਣੇ ਨਿਰਾਲੇ ਪੰਥ ਦੀ ਸਰੱਵੋਤਮਤਾ ਦਾ ਕਾਰਨ ਸ਼ਬਦ ਦੀ ਵਿਜਈ ਪ੍ਰਕਿਰਤੀ ਬਾਰੇ ਸਪਸ਼ਟ ਕੀਤਾ। ਇਸ ਸੰਬੰਧ ਵਿਚ ਭਾਈ ਗੁਰਦਾਸ ਜੀ ਦਾ ਕਥਨ ਵਿਸ਼ੇਸ਼ ਹੈ। ਜਿਵੇ:

*ਸਤਿਗੁਰ ਪੁਰਖ ਅਗਾਧ ਬੋਧ ਕਿਹੜਾ ਝਲੇ ਗੁਰ ਦੀ ਝਾਲਾ।*
*ਸ਼ਬਦ ਜਿਤੀ ਸਿਧ ਮੰਡਲੀ, ਕੀਤੋਸੁ ਆਪਣਾ ਪੰਥ ਨਿਰਾਲਾ।*[49]

ਇਸ ਤਰ੍ਹਾਂ ਗੁਰਮਤਿ ਵਿਚਾਰਧਾਰਾ ਨੇ ਬ੍ਰਾਹਮਣਾਂ ਤੇ ਜੋਗੀਆਂ ਦੇ ਪਖੰਡ ਨੂੰ ਤਾਰ ਤਾਰ ਕਰਕੇ ਇਕ ਪਵਿੱਤਰ ਸਮਾਜ ਦਾ ਸੁਪਨਾ ਲਿਆ। ਇਸ ਵਿਚਾਰਧਾਰਾ ਨੇ ਮਨੁੱਖੀ ਸਮਾਨਤਾ, ਮਨੁੱਖੀ ਸੁਤੰਤਰਤਾ, ਤੇ ਨਿਆਂ ਦੀਆਂ ਮਾਨਵੀ ਕੀਮਤਾਂ ਦਾ ਆਦਰਸ਼ ਸਾਹਮਣੇ ਰਖਿਆ। ਇਕ ਨਿਆਰੀ ਤੇ ਵਿਲੱਖਣ ਵਾਤਾਵਰਨ ਵਾਲੀ ਧਰਤੀ, ਇਕ ਨਿਆਰੀ ਤੇ ਨਿਰਾਲੀ ਕੌਮ, ਇਕ ਨਿਆਰਾ ਤੇ ਪਵਿੱਤਰ ਸਮਾਜ ਗੁਰਮਤਿ ਦੀ ਜੀਵਨ ਜੁਗਤ ਦਾ ਆਦਰਸ਼ ਸੀ। ਭਾਈ ਗੁਰਦਾਸ ਜੀ ਨੇ, ਸਮੁੱਚੀ ਦੁਨੀਆਂ ਵਿਚ ਗੁਰੂ ਨਾਨਕ ਦੇ ਨਿਰਾਲ ਪੰਥ ਅਥਵਾ ਪਵਿੱਤਰ ਮਾਰਗ ਦੀ ਸਰਵ ਪ੍ਰਵਾਨਤਾ ਨੂੰ ਇਸ ਤਰ੍ਹਾਂ ਪ੍ਰਗਟ ਕੀਤਾ

*ਮਾਰਿਆ ਧਿਕਾ ਜਗਤ ਵਿਚ, ਨਾਨਕ ਨਿਰਮਲ ਪੰਥ ਚਲਾਇਆ*[50]

**ਕਾਜੀਆਂ ਤੇ ਸੂਫੀਮਤਿ ਪ੍ਰਤੀ ਪ੍ਰਤੀਕਰਮ**

ਗੁਰਮਤਿ ਦੇ ਮੋਢੀ ਗੁਰੂ ਨਾਨਕ ਨੇ ਕੱਟੜ ਕ੍ਰਾਜੀਆਂ ਦੀ ਇਸ ਮਨੌਤ ਦਾ ਖੰਡਨ ਕੀਤਾ ਕਿ ਇਸਲਾਮ ਧਰਮ ਅੰਤਿਮ ਤੇ ਆਖਰੀ ਧਰਮ ਹੈ। ਕਟੱੜ ਮੌਲਾਣੇ ਸਿਰਫ

ਇਸਲਾਮ ਦੀਆਂ ਬਾਹਰਲੀ ਰੀਤੀਆਂ ਨਾਲ ਹੀ ਸੰਤੁਸ਼ਟ ਸਨ। ਗੁਰੂ ਨਾਨਕ ਦੇਵ ਜੀ ਨੇ ਉਨ੍ਹਾਂ ਤੇ ਵਿਅੰਗ ਕਰਦਿਆਂ ਕਿਹਾ ਕਿ ਜੇ ਰੱਬ ਦੇ ਰਾਹ ਤੇ ਚਲਣਾ ਹੈ ਤਾਂ ਮਾਲ ਧੰਨ ਜੋੜਨ ਦਾ ਕੀ ਫਾਇਦਾ ਹੈ? ਗੁਰੂ ਨਾਨਕ ਦੇਵ ਜੀ ਨੇ ਕਾਜ਼ੀ ਨੂੰ ਕੂੜ ਦੀ ਕਤਾਰ ਵਿਚ ਖੜਾ ਕਰਕੇ, ਉਸ ਕੋਲੋਂ ਮਜ਼੍ਹਬੀ ਨੁਮਾਇੰਦੇ ਦਾ ਹੱਕ ਖੋਹ ਲਿਆ। ਜਿਵੇ :

1. *ਨਾਨਕ ਆਖੈ ਰਾਹਿ ਪੈ ਚਲਣਾ, ਮਾਲੁ ਧਨੁ ਕਿਤਕੂ ਸੰਜਿ ਆਹੀ।*[51]
2. *ਕਾਦੀ ਕੂੜੁ ਬੋਲਿ ਮਲੁ ਖਾਇ। ਬ੍ਰਾਹਮਣੁ ਨਾਵੈ ਜੀਆ ਘਾਇ।*
   *ਜੋਗੀ ਜੁਗਤਿ ਨ ਜਾਣੈ ਅੰਧੁ। ਤੀਨੇ ਓਜਾੜੇ ਕਾ ਬੰਧੁ।*[52]

ਸੂਫੀ ਕਵੀਆਂ ਨੇ ਰੂੜੀਵਾਦ, ਰੂਪਵਾਦ ਤੇ ਮੱਧ ਕਾਲੀਨ ਸਤਾਵਾਦ ਵਿਰੁਧ ਬਗਾਵਤ ਤਾਂ ਕੀਤੀ ਪਰ ਹਾਕਮਾਂ ਨਾਲ ਉਨ੍ਹਾਂ ਦੀ ਧਾਰਮਕ ਸਾਂਝ ਹੋਣ ਕਾਰਨ ਉਹਨਾਂ ਨੇ ਆਪਣੇ ਕ੍ਰੋਧ ਨੂੰ ਰਾਜਨੀਤਕ ਖੇਤਰ ਵਿਚ ਜਾਣ ਤੋਂ ਰੋਕਿਆ।[53] ਸੂਫੀ ਪੀਰਾਂ ਫਕੀਰਾਂ ਨੇ ਆਪਣੇ ਸਿਲਸਿਲਿਆਂ ਨੂੰ ਸਿੱਖ ਗੁਰੂਆਂ ਵਾਂਗ ਸੰਗਠਿਤ ਤੇ ਵਿਵਸਥਿਤ ਰੂਪ ਦੇਣ ਦੀ ਕੋਸ਼ਿਸ਼ ਨਹੀਂ ਕੀਤੀ। ਸਿੱਖ ਗੁਰੂਆਂ ਦੀ ਦ੍ਰਿਸ਼ਟੀ ਵਿਚ ਜਿਵੇਂ ਕਿ, ਡਾ. ਸੁਰਜੀਤ ਹਾਂਸ ਨੇ ਕਿਹਾ ਹੈ ਕਿ ਧਰਮ ਨਿਰਾਪੁਰਾ ਅਕ੍ਰਿਆਸ਼ੀਲ ਧਿਆਨ ਨਹੀਂ ਸਗੋਂ ਇਕ ਸਮਾਜੀ ਲੜਾਈ ਵੀ ਹੈ।[54]

**ਭਗਤੀ ਮਤਿ ਪ੍ਰਤਿ ਪ੍ਰਤੀਕਰਮ**

ਭਗਤੀ ਮਤਿ ਨਾਲ ਸੰਬੰਧਤ ਭਗਤ ਕਵੀਆਂ ਭਗਤ ਕਬੀਰ, ਰਵਿਦਾਸ ਆਦਿ ਨੇ ਹਿੰਦੂ ਧਰਮ ਦੀ ਦੇਵੀ ਦੇਵਤਿਆਂ ਦੀ ਧੁੰਦਲੀ ਪ੍ਰਣਾਲੀ ਤੇ ਜਾਤ ਪਾਤ ਦੀ ਕਠੋਰਤਾ ਦੀ ਵਿਰੋਧਤਾ ਤਾਂ ਕੀਤੀ ਪਰ ਉਹ ਰਾਜਨੀਤਕ ਜ਼ਾਲਮ ਹਾਕਮਾਂ ਪ੍ਰਤੀ ਰੋਸ ਨਾ ਪ੍ਰਗਟ ਕਰ ਸਕੇ। ਕਈ ਭਗਤ ਰੱਬ ਦੀ ਏਕਤਾ ਦੇ ਅਸੂਲ ਤਾਂ ਪ੍ਰਚਾਰਦੇ ਰਹੇ ਪਰ ਵਿਸ਼ਨੂੰ ਤੇ ਸ਼ਿਵਜੀ ਦੀ ਪੂਜਾ ਵੀ ਕਰਦੇ ਰਹੇ। ਉਹ ਸਹੀ ਲੋਕ ਦਰਦੀ ਨਾ ਬਣ ਸਕੇ ਕਿਉਂਕਿ ਸਹੀ ਲੋਕ-ਦੋਸਤੀ ਲਹੂ ਪੀਣੇ ਰਾਜਿਆਂ ਦੀ ਵਿਰੋਧਤਾ ਤੇ ਜ਼ਾਲਮਾਂ ਦੇ ਪੰਜੇ ਤੋਂ ਮਜ਼ਲੂਮਾਂ ਨੂੰ ਛੁਡਾਉਣ ਦੇ ਸਿੱਧਾਂਤ ਤੇ ਨਿਰਭਰ ਹੁੰਦੀ ਹੈ।[55] ਪ੍ਰਸਿਧ ਅੰਗਰੇਜ਼ ਇਤਿਹਾਸਕਾਰ ਕਨਿੰਘਮ ਅਨੁਸਾਰ ਭਗਤ ਯੁੱਗਾਂ ਦੀ ਭਰਿਸਟ ਸੜਿਹਾਂਦ ਤੋਂ ਛੁਟਕਾਰਾ ਨਾ ਪਾ ਸਕੇ। ਉਹ ਧਾਰਮਕ ਜਾਲ ਨੂੰ ਪਰੇ ਨਾ ਹਟਾ ਸਕੇ। ਗੁਰੂ ਨਾਨਕ ਦੇਵ ਜੀ ਵਾਂਗ ਉਹ ਵਿਸ਼ਾਲ ਬੁਨਿਆਦਾਂ ਨਾ ਉਸਾਰ ਸਕੇ। ਗੁਰੂ ਨਾਨਕ ਦੇ ਵਾਰਸ ਗੁਰੂ ਗੋਬਿੰਦ ਸਿੰਘ ਜੀ ਨੇ, ਗੁਰੂ ਨਾਨਕ ਦੀ ਵਿਚਾਰਧਾਰਾ ਨੂੰ ਆਧਾਰ ਬਣਾ ਕੇ ਦੇਸ਼ ਵਾਸੀਆਂ ਦੇ ਮਨਾਂ ਅੰਦਰ ਇਕ ਨਵੀਂ ਕੌਮੀਅਤ ਦੀ ਅੱਗ ਬਾਲ ਦਿੱਤੀ ਤੇ ਇਸ ਸਿੱਧਾਂਤ ਨੂੰ ਅਮਲੀ ਰੂਪ ਦਿੱਤਾ ਕਿ ਨੀਵੇ ਉਚੇਰਿਆਂ ਨਾਲ, ਜਾਤ, ਧਰਮ, ਰਾਜਨੀਤਕ ਤੇ ਧਾਰਮਕ ਆਸ਼ਾਵਾਂ ਦੇ ਸੰਬੰਧ ਵਿਚ ਇਕੋ ਜਿਹੇ ਹਨ।[56]

**ਸਾਰੇ ਧਰਮਾਂ ਨੂੰ ਸੰਪੂਰਨ ਕਰਨ ਦੇ ਸੁਝਾਅ**

ਸਿੱਖ ਗੁਰੂ ਸਾਹਿਬਾਨ ਨੇ ਸਾਰੇ ਧਰਮੀਆਂ ਨੂੰ ਆਪੋ ਆਪਣੇ ਮਾਰਗਾਂ ਵਿਚ ਸੰਪੂਰਣ ਹੋਣ ਲਈ ਆਖਿਆ। ਇਕ ਹਿੰਦੂ ਨੂੰ ਚੰਗਾ ਹਿੰਦੂ ਬਨਣ ਲਈ ਆਖਿਆ। ਗੁਰੂ ਨਾਨਕ ਦੇਵ ਜੀ ਅਨੁਸਾਰ ਬ੍ਰਾਹਮਣ ਉਹੀ ਹੈ ਜੋ ਬ੍ਰਹਮ ਨੂੰ ਵਿਚਾਰਦਾ ਹੈ, ਜੋ ਆਪ ਤਰਦਾ ਹੈ ਤੇ

ਕੁੱਲ ਮਾਨਸ-ਜਾਤੀ ਨੂੰ ਤਾਰਦਾ ਹੈ। ਗ੍ਰੰਥ ਨੂੰ ਬੁਝਣ ਵਾਲਾ ਪੰਡਿਤ ਦਰਗਾਹ ਵਿਚ ਪ੍ਰਵਾਨ ਹੁੰਦਾ ਹੈ। ਇਸੇ ਤਰ੍ਹਾਂ ਜੋਗੀ ਉਹ ਹੈ ਜੋ ਜੀਵਨ ਦੀ ਜੁਗਤ ਨੂੰ ਪਛਾਣਦਾ ਹੈ ਜੋ ਗੁਰੂ ਦੀ ਕ੍ਰਿਪਾ ਨਾਲ ਅਨੇਕਤਾ ਵਿਚ ਪ੍ਰਭੂ ਦੀ ਏਕਤਾ ਨੂੰ ਪਛਾਣਦਾ ਹੈ। ਕਾਜ਼ੀ ਉਹ ਹੈ ਜੋ ਇੰਦਰੀਆਂ ਦੀ ਦਸ਼ਾ ਦੁਨੀਆਂ ਵਲੋਂ ਹਟਾ ਕੇ ਰੱਬ ਵਲ ਕਰ ਦਿੰਦਾ ਹੈ।[57] ਇਸੇ ਤਰ੍ਹਾਂ ਅਸਲੀ ਮੁਸਲਮਾਨ ਬਨਣ ਲਈ ਮੁਸਲਮਾਨਾਂ ਨੂੰ ਇਸ ਤਰ੍ਹਾਂ ਸੁਝਾਅ ਦਿੱਤਾ :

*ਮਿਹਰ ਮਸੀਤਿ ਸਿਦਕੁ ਮੁਸਲਾ, ਹਕੁ ਹਲਾਲੁ ਕੁਰਾਣੁ।*
*ਸਰਮ ਸੁੰਨਤਿ ਸੀਲੁ ਰੋਜਾ ਹੋਹੁ ਮੁਸਲਮਾਣੁ।*[58]

ਇਸ ਤਰ੍ਹਾਂ ਗੁਰੂ ਨਾਨਕ ਦੇਵ ਜੀ ਨੇ ਇਸਲਾਮੀ ਅਮਲ ਦੇ ਮਧਮ ਹੋ ਚੁਕੇ ਰੰਗਾਂ ਨੂੰ ਰੋਸ਼ਨ ਕੀਤਾ ਤੇ ਉਸ ਨੂੰ ਉਸਦੇ ਮੌਲਿਕ ਨਕਸ਼ ਪ੍ਰਦਾਨ ਕੀਤੇ। ਤਤਕਾਲੀਨ ਸੰਪਰਦਾਈ ਮਾਰਗਾਂ ਨੂੰ ਗੁਰਮਤਿ ਨੇ ਅਗਵਾਈ ਪ੍ਰਦਾਨ ਕੀਤੀ ਅਤੇ ਧਾਰਮਿਕ ਚਿੰਨ੍ਹਾਂ ਨੂੰ ਉਨ੍ਹਾਂ ਦੇ ਅੰਤਰੀਵੀ ਅਰਥਾਂ ਸਹਿਤ ਅਪਨਾਉਣ ਤੇ ਜ਼ੋਰ ਦਿੱਤਾ ਜਿਨ੍ਹਾਂ ਤੋਂ ਬਿਨਾਂ ਧਰਮ ਨਿਰਜਿੰਦ ਰੂਪਵਾਦ ਵਿਚ ਬਦਲ ਕੇ ਮਨੁੱਖੀ ਹਕੀਕਤ ਦਾ ਪਤਨ ਕਰਦਾ ਹੈ।

ਸੰਸਾਰ-ਧਰਮ

ਸਿੱਖ ਗੁਰੂ ਸਾਹਿਬਾਨ ਰਾਹੀਂ ਪ੍ਰਚਾਰਿਆ ਧਰਮ ਨਿਰਾ ਕਰਮਕਾਂਡੀ ਰੀਤੀਆਂ ਦਾ ਪਲੰਦਾ ਨਹੀਂ ਸਗੋਂ ਇਹ ਸੰਸਾਰ-ਧਰਮ ਦੇ ਮਿਆਰ ਤੇ ਪੂਰਾ ਉਤਰਦਾ ਹੈ। ਗੁਰਮਤਿ ਅਨੁਸਾਰ ਇਕੋ ਇਕ ਸਦੀਵੀਂ ਧਰਮ ਸੱਚ ਨੂੰ ਦ੍ਰਿੜ ਕਰਨਾ ਹੈ ਅਰਥਾਤ ਸੱਚ ਨੂੰ ਜੀਵਨ ਵਿਚ ਧਾਰਨ ਕਰਨਾ ਹੈ। ਹਰਿ ਦਾ ਨਾਮ ਜਪਣਾ ਤੇ ਪਵਿਤਰ ਕਰਮ ਕਰਨੇ ਸਭ ਤੋਂ ਵਡਾ ਧਰਮ ਹੈ। ਸੱਚ ਨੂੰ ਜੀਵਨ ਵਿਚ ਧਾਰਨ ਕਰਨਾ 'ਸੱਚ' ਦੇ ਆਦਰਸ਼ ਤੋਂ ਵੀ ਉੱਚਾ ਹੈ। ਸੱਚ ਧਰਮ ਦੇ ਬਾਹਰਲੇ ਭੇਖ ਤੋਂ ਨਿਆਰਾ ਹੁੰਦਾ ਹੈ। ਸੱਚ ਸਦੀਵ ਕਾਲ ਰਹਿੰਦਾ ਹੈ। ਇਹ ਨਾ ਪੈਦਾ ਹੁੰਦਾ ਹੈ, ਤੇ ਨਾ ਹੀ ਖਤਮ ਹੁੰਦਾ ਹੈ। ਗੁਰੂ ਨਾਨਕ ਦੇਵ ਜੀ ਅਨੁਸਾਰ ਇਹ ਸੱਚ ਸੰਸਾਰ ਦੇ ਆਦਿ ਵਿਚ ਸੀ, ਜੁਗਾਂ ਦੇ ਆਰੰਭ ਵਿਚ ਵੀ ਸੀ, ਇਹ ਸੱਚ ਹੁਣ ਵੀ ਹੈ ਅਗੋਂ ਵੀ ਰਹੇਗਾ। ਧਰਮ ਦੇ ਸਰੂਪ ਦੀ ਸਰਵ-ਪ੍ਰਵਾਨਿਤ ਪੱਧਰ ਨੂੰ ਪ੍ਰਗਟ ਕਰਨ ਵਾਲੇ ਕੁਝ ਗੁਰਬਾਣੀ ਫੁਰਮਾਨ ਇਸ ਪ੍ਰਕਾਰ ਹਨ:

1. *ਏਕੋ ਧਰਮੁ ਦ੍ਰਿੜੈ ਸਚੁ ਕੋਈ। ਗੁਰਮਤਿ ਪੂਰਾ ਜੁਗਿ ਜੁਗਿ ਸੋਈ।*[59]
2. *ਸਰਬ ਧਰਮ ਮਹਿ ਸ੍ਰੇਸਟ ਧਰਮੁ। ਹਰਿ ਕੋ ਨਾਮੁ ਜਪਿ ਨਿਰਮਲ ਕਰਮੁ।*[60]
3. *ਸਚਹੁ ਓਰੈ ਸਭੁ ਕੋ, ਉਪਰਿ ਸਚੁ ਆਚਾਰੁ।*[61]
4. *ਆਦਿ ਸਚੁ ਜੁਗਾਦਿ ਸਚੁ।*
   *ਹੈ ਭੀ ਸਚੁ ਨਾਨਕ ਹੋਸੀ ਭੀ ਸਚੁ।*[62]

*ਕੋਈ ਕੌਮ ਚੁਣੀ ਹੋਈ ਨਹੀਂ*

*ਕੋਈ ਧਰਮ ਅੰਤਿਮ ਨਹੀਂ*

ਗੁਰਮਤਿ ਅਨੁਸਾਰ ਕੋਈ ਧਰਮ ਅੰਤਿਮ ਨਹੀਂ ਤੇ ਕੋਈ ਕੌਮ ਰੱਬ ਦੁਆਰਾ ਵਿਸ਼ੇਸ਼ ਤੌਰ ਤੇ ਚੁਣੀ ਹੋਈ ਨਹੀਂ। ਗੁਰੂ ਗੋਬਿੰਦ ਸਿੰਘ ਜੀ ਨੇ ਪਰਮਾਤਮਾ ਦੀ ਅਕਾਲ ਸਰੂਪ ਦੀ ਅਰਾਧਨਾ ਤੇ ਵਿਸ਼ੇਸ਼ ਬੱਲ ਦਿੱਤਾ। ਇਸ ਤਰ੍ਹਾਂ ਪਰਮਾਤਮਾ ਕਾਲ ਵਿਚ ਉਤਪੰਨ ਹੋਣ ਵਾਲੇ ਸਥਾਪਿਤ ਧਰਮਾਂ, ਅਵਤਾਰਾਂ ਤੇ ਸੰਪਰਦਾਵਾਂ ਤੋਂ ਉਪਰ ਹੋ ਗਿਆ। ਇਸ ਨਾਲ ਕਿਸੇ ਵੀ ਧਰਮ ਦਾ ਸਦੀਵੀਂ ਦੈਵੀ ਸੱਚ ਦੀ ਪ੍ਰਤੀਨਿੱਧਤਾ ਕਰਨ ਦਾ ਹੱਕ ਖਤਮ ਹੋ ਗਿਆ ਤੇ

ਸਾਰੇ ਧਰਮ ਆਪੋ ਆਪਣੇ ਪ੍ਰਸੰਗ ਵਿਚ ਆਪਣੀ ਆਪਣੀ ਥਾਂ ਤੇ ਸੱਚੇ ਹੋ ਗਏ।[63]

**ਸਾਰੇ ਧਰਮ ਵੱਖ ਵੱਖ ਜੀਵਨ-ਸ਼ੈਲੀਆਂ ਦੇ ਪ੍ਰਤੀਕ**

ਸਿੱਖ ਗੁਰੂ ਸਾਹਿਬਾਨ ਅਨੁਸਾਰ ਸਾਰੇ ਧਰਮ ਵੱਖ ਵੱਖ ਜੀਵਨ ਸ਼ੈਲੀਆਂ ਦੇ ਪ੍ਰਤੀਕ ਹਨ। ਇਨ੍ਹਾਂ ਵਿਚ ਨਜ਼ਰ ਆਉਂਦਾ ਵਖੇਵਾਂ ਵੱਖ ਵੱਖ ਦੇਸ਼ਾ ਦੀ ਸਭਿਆਚਾਰਕ ਰੰਗਣ ਕਰਕੇ ਹੈ। ਪਰ ਇਸ ਵਖੇਵੇਂ ਦੇ ਬਾਵਜੂਦ ਹਰ ਧਰਮ ਆਪਣੀ ਸਿੱਖਿਆ ਨਾਲ ਮਨੁੱਖ ਨੂੰ ਉਚੇਰਾ ਬਣਾ ਸਕਦਾ ਹੈ। ਗੁਰੂ ਅਰਮਦਾਸ ਜੀ ਦਾ ਹੇਠ ਲਿਖਿਆ ਫ਼ੁਰਮਾਨ ਹਰ ਧਰਮ ਦੀ ਵਿਅਕਤੀ ਨੂੰ ਮੁੱਕਤੀ ਦੇਣ ਦੀ ਸਮਰਥਾ ਦੀ ਜਾਣਕਾਰੀ ਕਰਾਉਂਦਾ ਹੈ :

*ਜਗਤੁ ਜਲੰਦਾ ਰਖਿ ਲੈ, ਆਪਣੀ ਕਿਰਪਾ ਧਾਰਿ।*
*ਜਿਤੁ ਦੁਆਰੈ ਉਬਰੈ ਤਿਤੈ ਲੈਹੁ ਉਬਾਰਿ।*[64]

ਇਸੇ ਲਈ ਗੁਰੂ ਗੋਬਿੰਦ ਸਿੰਘ ਜੀ ਨੇ ਮੁਗਲਾਂ ਦੀ ਕਟੱੜ ਦਮਨਕਾਰੀ ਨੀਤੀ ਦਾ ਵਿਰੋਧ ਕੀਤਾ ਜਿਸ ਅਧੀਨ ਉਹ ਭਾਰਤ ਦੀ ਸਭਿਆਚਾਰਕ ਅਨੇਕਤਾ ਨੂੰ ਮਿਟਾ ਕੇ ਸਭ ਦਾ ਇਕ ਹੀ ਵਰਣ ਕਰਨਾ ਚਾਹੁੰਦੇ ਸਨ। ਉਨ੍ਹਾਂ ਨੇ ਬਹੁ-ਵਿਧ ਤੇ ਬਹੁ-ਰੂਪ ਸਮਾਜਕ ਵਿਵਸਥਾ ਦੀ ਪੁਸ਼ਟੀ ਕੀਤੀ।[65] ਗੁਰੂ ਗੋਬਿੰਦ ਸਿੰਘ ਜੀ ਦੀਆਂ ਨਜਰਾਂ ਵਿਚ ਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ ਦੀ ਕ੍ਰਿਆ ਅਨੂਪਮ ਤੇ ਲਾਸਾਨੀ ਹੈ ਕਿਉਂਕਿ ਇਹ ਭਾਰਤ ਦੇ ਬਹੁ-ਧਰਮੀ ਸਮਾਜਕ ਸਰੂਪ ਦੀ ਸੁਰਖਿੱਅਤਾ ਲਈ ਕੀਤੀ ਗਈ ਸੀ। ਸੋ ਸਿੱਖ ਧਰਮ ਦਾ ਵੱਖ ਵੱਖ ਧਾਰਮਕ ਸ਼ੈਲੀਆਂ ਦੀ ਸੁਰੱਖਿਅਤਾ ਲਈ ਕੀਤਾ ਸੰਘਰਸ਼ ਇਸ ਨੂੰ ਸੰਸਾਰ ਦੇ ਧਰਮਾਂ ਦਾ ਰਖਿੱਅਕ ਹੋਣ ਦਾ ਰੁਤਬਾ ਪ੍ਰਦਾਨ ਕਰਦਾ ਹੈ।

**ਮਨੁੱਖੀ ਵਿਕਾਸ ਦੀ ਵਿਵਸਥਾ**

ਗੁਰਮਤਿ ਮਨੁੱਖ ਤੇ ਮਨੁੱਖੀ ਵਿਕਾਸ ਨੂੰ ਆਪਣਾ ਪਰਮ ਉਦੇਸ਼ ਮਿੱਥਦੀ ਹੈ। ਗੁਰੂ ਗ੍ਰੰਥ ਸਾਹਿਬ ਵਿਚ, ਭਗਤ ਰਵਿਦਾਸ ਜੀ ਰਚਿਤ 'ਬੇਗਮਪੁਰਾ ਸਹਰ ਕੋ ਨਾਉ'।[66] ਸ਼ਬਦ ਮਨੁਖੀ ਵਿਕਾਸ ਲਈ ਅਜ਼ਾਦ ਫਿਜ਼ਾ ਵਾਲੇ ਸੁਹਾਵਨੇ ਵਤਨ ਕੀ ਕਲਪਨਾ ਕਰਦਾ ਹੈ। ਗੁਰੂ ਅਰਜਨ ਦੇਵ ਜੀ ਦਾ ਹਲੇਮੀ ਰਾਜ ਦਾ ਸੰਕਲਪ[67] ਹਰੇਕ ਦੀ ਪੀੜਾ ਦਾ ਅਹਿਸਾਸ ਕਰਨ ਤੇ ਸਭ ਪਾਸੇ ਸੁੱਖ ਵਰਤਾਉਣ ਨਾਲ ਸੰਬੰਧਿਤ ਹੈ। ਗੁਰੂ ਨਾਨਕ ਦੇਵ ਜੀ ਨੇ ਭ੍ਰਖੀ ਪੁਜਾਰੀਆਂ ਤੇ ਖ਼ੂੰਖਾਰ ਰਾਜਿਆਂ ਦੇ ਅਣਮਨੁੱਖੀ ਕਿਰਦਾਰ ਵਲ ਧਿਆਨ ਦੁਆ ਕੇ, ਤਤਕਾਲੀਨ ਮਨੁੱਖਾਂ ਨੂੰ ਉਨ੍ਹਾਂ ਦੇ ਭੈ ਤੋਂ ਨਿਰਭੈ ਬਣਾਇਆ। ਗੁਰਮਤਿ ਨੇ ਇੱਛਾ ਦੀ ਸੁਤੰਤਰਤਾ ਵਾਲੇ ਪ੍ਰਮਾਣਿਕ ਮਨੁੱਖਾਂ ਦੀ ਉਸਾਰੀ ਕੀਤੀ ਜੋ 'ਲੋਕ ਕੀ ਕਹਿਣਗੇ'[68] ਦੀ ਅਦਿੱਖ ਗੁਲਾਮੀ ਤੋਂ ਸੁਤੰਤਰ ਸਨ।

**ਅਨੰਤ ਵਿਕਾਸ ਦੀ ਸੰਭਾਵਨਾ**

ਸਿੱਖ ਧਰਮ ਨੇ, ਮਨੁੱਖ ਦੇ ਅਨੰਤ ਵਿਕਾਸ ਲਈ ਅਨੰਤ ਪ੍ਰਭੂ ਦਾ ਸੰਕਲਪ ਪੇਸ਼ ਕੀਤਾ। ਧਰਤੀ ਨੂੰ ਸਤਿਵਾਦੀ ਕਰਮ ਕਰਨ ਵਾਲੀ ਧਰਮਸਾਲ ਦੇ ਰੂਪ ਵਿਚ ਪੇਸ਼ ਕਰਕੇ, ਮਨੁੱਖ ਨੂੰ ਉਸ ਦੀ ਆਪਾ-ਵ੍ਰਿਧੀ ਦੀ ਤੰਗਦ੍ਰਿਸ਼ਟੀ ਤੋਂ ਨਿਜਾਤ ਦਿਵਾਈ। 'ਵਧ ਥੀਵਹਿ ਦਰੀਆਉ' (ਸਲੋਕ ਨੰਬਰ 117, ਬਾਬਾ ਫਰੀਦ), 'ਜੋ ਬ੍ਰਹਿਮੰਡੇ ਸੋਈ ਪਿੰਡੇ', (ਧਨਾਸਰੀ ਪੀਪਾ/695), 'ਸਾਗਰ ਮਹਿ ਬੂੰਦ ਬੂੰਦ ਮਹਿ ਸਾਗਰ' (ਰਾਮਕਲੀ ਮਹਲਾ ੧/878) ਵਰਗੇ ਗੁਰਬਾਣੀ ਫ਼ਰਮਾਨ ਮਨੁੱਖੀ ਚੇਤਨਾ ਨੂੰ ਬ੍ਰਹਿਮੰਡੀ ਵਿਸ਼ਾਲਤਾ ਪ੍ਰਦਾਨ

ਕਰਨ ਦੇ ਸਮਰਥ ਹਨ। ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸੇ ਨੂੰ ਅਕਾਲਪੁਰਖ ਦੀ ਫੌਜ ਕਹਿਕੇ, ਉਸ ਨੂੰ ਦਿਵ-ਸ਼ਕਤੀ ਨਾਲ ਜੋੜ ਦਿੱਤਾ ਤੇ ਉਸ ਨੂੰ ਸੀਮਾਂ-ਬੱਧ ਕਰਨ ਵਾਲੀਆਂ ਬ੍ਰਾਹਮਣੀ ਕਰਮਕਾਂਡੀ ਰੀਤੀਆਂ ਤੋਂ ਨਿਆਰਾ ਰਹਿਣ ਲਈ ਖਬਰਦਾਰ ਕੀਤਾ। ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਤੋਂ ਪਿਛੋ ਆਦਿ ਗ੍ਰੰਥ ਅਥਵਾ ਸ਼ਬਦ ਨੂੰ ਗੁਰੂ ਸਥਾਪਤ ਕਰਕੇ ਸ਼ਬਦ ਦੀ ਖੋਜ ਭਾਵ ਵਿਚਾਰ ਨੂੰ ਮਨੁੱਖ ਦੀ ਸਾਧਨਾ ਲਈ ਰਹਿਬਰ ਬਣਾਇਆ। ਸ਼ਬਦ ਗੁਰੂ ਦਾ ਜ਼ਹੂਰ ਬਣ ਕੇ, ਵਿਅਕਤੀ ਦੇ ਅੰਤਰੀਵੀ ਸੰਸਾਰ ਵਿਚ ਕਾਰਜਸ਼ੀਲ ਹੋ ਕੇ ਉਸ ਦੀ ਨਵ-ਸਿਰਜਣਾ ਕਰਦਾ ਹੈ।

**ਭਰਪੂਰ ਸੰਸਾਰਕ ਜੀਵਨ ਦੀ ਸਵੀਕਾਰਤਾ**

ਗੁਰਮਤਿ ਨੇ ਭਰਪੂਰ ਸੰਸਾਰਕ ਜੀਵਨ ਨੂੰ ਸਵੀਕਾਰਤਾ ਪ੍ਰਦਾਨ ਕੀਤੀ। ਗ੍ਰਿਹਸਤ ਜੀਵਨ ਨੂੰ ਪ੍ਰਧਾਨ ਮੰਨਿਆ ਗਿਆ। ਇਸ ਵਿਚ ਸੰਸਾਰ ਨੂੰ ਕੂੜ ਅਥਵਾ ਮਿਥਿਆ ਨਹੀਂ ਕਿਹਾ ਗਿਆ ਸਗੋਂ ਸੰਸਾਰ ਨੂੰ 'ਸਚੇ ਕੀ ਕੋਠੜੀ' ਅਥਵਾ 'ਰਬ ਦਾ ਘਰ' ਪ੍ਰਵਾਨ ਕੀਤਾ ਗਿਆ। ਸੰਸਾਰ ਨੂੰ ਸੱਚ ਸਮਝਣ ਵਾਲੀ ਦ੍ਰਿਸ਼ਟੀ ਨੇ ਜੀਵਨ ਦੀ ਖੁਸ਼ਹਾਲੀ ਨਾਲ ਸੰਬੰਧਿਤ ਹਸਣ ਖੇਡਣ, ਪਹਿਨਣ, ਖਾਣ ਆਦਿ ਦੀਆਂ ਲੋੜਾਂ ਪ੍ਰਤੀ ਉਤਸ਼ਾਹ ਜਨਕ ਹੁੰਗਾਰਾ ਭਰਿਆ। ਇਸ ਲੋਕ ਦੇ ਸੁੱਖ ਨੂੰ ਪਰਲੋਕ ਦੇ ਸੁੱਖ ਦਾ ਆਧਾਰ ਮੰਨਿਆ ਗਿਆ। ਜਿਵੇਂ :

1. *ਨਾਨਕ ਸਤਿਗੁਰਿ ਭੇਟਿਐ ਪੂਰੀ ਹੋਵੈ ਜੁਗਤਿ।*
   *ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ।*[69]
2. *ਇਹ ਲੋਕ ਸੁਖੀਏ ਪਰਲੋਕ ਸੁਹੇਲੇ।*[70]

ਸੰਸਾਰਕ ਲੋੜਾਂ ਤਿਆਗਵਾਦੀ ਮਤਾਂ ਜਿਵੇਂ ਜੋਗ ਮਤਿ, ਸੂਫੀਮਤਿ ਆਦਿ ਵਿਚ ਮੁਕਤੀ ਵਿਚ ਰੋਕ ਸਮਝੀਆਂ ਜਾਂਦੀਆਂ ਹਨ ਪਰ ਸਿੱਖ ਧਰਮ ਅਨੁਸਾਰ ਇਹ ਮੁਕਤੀ ਵਿਚ ਰੋਕ ਨਹੀਂ ਸਗੋਂ ਇਹ ਤਾਂ ਜੀਵਨ ਮੁਕਤ ਦਸ਼ਾ ਦੇ ਚਿੰਨ੍ਹ ਹਨ। ਸਿੱਖ ਧਰਮ ਵਿਚ ਮੁਕਤੀ, ਹਿੰਦੂ ਧਰਮ ਜਾਂ ਬੁੱਧ ਧਰਮ ਵਾਂਗ ਵਿਅਕਤਿਤੱਵ ਦੇ ਵਿਕਾਸ਼ ਵਿਚ ਨਹੀਂ ਸਗੋਂ ਇਸ ਦੇ ਸੰਪੂਰਨ ਵਿਕਾਸ ਅਥਵਾ ਪ੍ਰਫੁਲਤਾ ਵਿਚ ਅਨੁਭਵ ਕੀਤੀ ਗਈ।

ਪਰ ਇਹ ਖਿਆਲ ਰਹੇ ਕਿ 'ਇਹੁ ਜਗੁ ਸਚੇ ਕੀ ਹੈ ਕੋਠੜੀ'[71] ਦਾ ਕਥਨ ਸਿੱਖ ਨੂੰ ਇਸ ਗਲ ਦਾ ਪਾਬੰਦ ਕਰਦਾ ਹੈ ਕਿ ਉਹ ਧਰਤੀ ਨੂੰ ਸੁਆਰਥ ਤੇ ਪਦਾਰਥਕ ਵਿਕਾਸ ਦਾ ਹੀ ਸਾਧਨ ਨਾ ਸਮਝੇ ਸਗੋਂ ਇਸ ਨੂੰ ਸੰਸਾਰਕ ਲਾਭ ਤੋਂ ਪਰੇ ਉੱਚੀ ਪੌੜੀ ਚੜ੍ਹਨ ਦਾ ਵਸੀਲਾ ਸਮਝੇ।[72] ਇਹ ਸੰਕਲਪ ਹਰ ਇਕ ਸਿੱਖ ਨੂੰ ਸੰਸਾਰ ਨੂੰ ਪ੍ਰਭੂ ਦਾ ਘਰ ਬਨਾਉਣ ਦੀ ਪ੍ਰੇਰਨਾ ਕਰਦਾ ਹੈ ਤਾਂ ਕਿ ਇਹ ਉਚ ਜੀਵਨ ਵਾਲੇ ਸੰਤਾਂ ਦੀ ਸ਼ਖਸੀਅਤ ਦੀ ਉਸਾਰੀ ਲਈ ਯੋਗ ਥਾਂ ਬਣੇ ਕਿਉਂਕਿ ਇਸ ਨੂੰ ਇਸੇ ਮਨੋਰਥ ਲਈ ਪਰਮਾਤਮਾ ਨੇ ਸਾਜਿਆ ਸੀ। ਜਿਵੇਂ :

*ਸੰਤ ਹੇਤਿ ਪ੍ਰਭਿ ਤ੍ਰਿਭਵਣ ਧਾਰੇ।*[73]

**ਸਮਾਜ ਤੇ ਮਨੁੱਖ ਦੀ ਨਵ-ਉਸਾਰੀ**

ਗੁਰਮਤਿ ਨੇ ਮਨੁੱਖੀ ਵਿਕਾਸ ਨੂੰ ਨਿਸ਼ਚਿਤ ਕਰਨ ਲਈ ਸਮਾਜ ਤੇ ਮਨੁੱਖ ਦੀ ਨਵ-ਉਸਾਰੀ ਲਈ ਵਿਸ਼ਾਲ ਯਤਨ ਅਰੰਭੇ। ਗੁਰਮਤਿ ਅਨੁਸਾਰ ਸਿੱਖ ਨੇ ਕਿਉਂਕਿ ਪ੍ਰਭੂ-ਪ੍ਰਾਪਤੀ ਤੇ ਇਸ ਸੰਬੰਧੀ ਅਭਿਆਸ ਅਥਵਾ ਸਾਧਨਾ ਸੰਸਾਰ ਵਿਚ ਰਹਿਕੇ ਕਰਨੀ ਹੈ ਤੇ

ਉਸ ਨੇ ਪ੍ਰਕਿਰਤੀ ਦੇ ਸਿਰਤਾਜ ਪ੍ਰਾਣੀ ਦੇ ਰੂਪ ਵਿਚ ਪੂਰੇ ਆਤਮਿਕ ਗੌਰਵ ਤੇ ਸ਼ਾਨ ਨਾਲ ਇਸ ਸੰਸਾਰ ਵਿਚ ਵਿਚਰਨਾ ਹੈ ਇਸ ਲਈ ਜ਼ਰੂਰੀ ਹੈ ਕਿ ਸੰਸਾਰ ਆਪਣੇ ਪੂਰੇ ਅੰਗਾਂ- ਸ਼ਾਸਕ, ਪਰਜਾ ਤੇ ਆਗੂਆਂ ਸਮੇਤ ਤੰਦਰੁਸਤ ਹੋਵੇ। ਜਿਥੇ ਰਾਜੇ ਲਾਲਚੀ ਤੇ ਵਜ਼ੀਰ ਪਾਪੀ ਅਥਵਾ ਭ੍ਰਿਸ਼ਟ ਨਾ ਹੋਣ। ਨਾਇਬ ਅਥਵਾ ਅਧਿਕਾਰੀ ਕਾਮੀ ਅਥਵਾ ਵਿਸ਼ਈ ਨਾ ਹੋਣ। ਪਰਜਾ ਅੰਨ੍ਹੀ ਅਥਵਾ ਗਿਆਨ ਹੀਣ ਨਾ ਹੋਵੇ। ਵਿਦਵਾਨ ਪੈਸਾ ਇੱਕਠਾ ਕਰਨ ਨੂੰ ਹੀ ਜੀਵਨ ਲਕਸ਼ ਨਾ ਬਨਾਉਣ, ਧਰਮੀ ਪੂਰੇ ਸੰਤੁਸ਼ਟ ਵਿਅਕਤੀ ਹੋਣ, ਇਥੋਂ ਤਕ ਕਿ ਮੁਕਤੀ ਦੀ ਵੀ ਮੰਗ ਨਾ ਕਰਨ। ਉੱਚੇ ਆਚਰਨ ਵਾਲੇ ਜਤੀ ਸਤੀ ਵਿਅਕਤੀ ਸਮਾਜ ਨੂੰ ਸੁਸ਼ੋਭਤ ਕਰਨ ਨਾ ਕਿ ਉਹ ਘਰ ਛਡ ਕੇ ਇਕਾਂਤ ਵਿਚ ਚਲੇ ਜਾਣ। ਜਿਵੇਂ :

*ਲਬੁ ਪਾਪੁ ਦੋਇ ਰਾਜਾ ਮਹਤਾ ਕੂੜੁ ਹੋਆ ਸਿਕਦਾਰੁ।*
*ਕਾਮੁ ਨੇਬੁ ਸਦਿ ਪੁਛੀਐ ਬਹਿ ਬਹਿ ਕਰਹਿ ਬੀਚਾਰੁ।....*
*ਧਰਮੀ ਧਰਮੁ ਕਰਹਿ ਗਵਾਵਹਿ ਮੰਗਹਿ ਮੋਖ ਦੁਆਰੁ।*
*ਜਤੀ ਸਦਾਵਹਿ ਜੁਗਤਿ ਨ ਜਾਣਹਿ ਛਡਿ ਬਹਹਿ ਘਰ ਬਾਰੁ।*[74]

ਸਿੱਖ ਗੁਰੂ ਸਾਹਿਬਾਨ ਨੇ ਐਸੇ ਸਮਾਜ ਦੀ ਕਲਪਨਾ ਕੀਤੀ ਜੋ ਸੁਚੱਜਾ ਸਮਾਜ ਹੋਵੇ ਜਿਥੇ ਵਿਅਕਤੀ ਦਾ ਦਿਲ ਰਹਿਣ ਨੂੰ ਕਰੇ; ਜਿਥੋਂ ਦੇ ਰਾਜੇ ਨਿਆਂ ਕਰਨ ਵਾਲੇ ਹੋਣ ਜਿਨ੍ਹਾਂ ਨੇ ਆਪਣੇ ਆਪ ਵਿਚ ਖੋਰੂ ਪਾਉਣ ਵਾਲੀਆਂ ਦੁਸ਼ਟ ਪ੍ਰਕਿਰਤੀਆਂ ਨੂੰ ਜਿਤਿਆ ਹੋਵੇ। ਜਿਵੇ;

1. *ਤਖਤਿ ਰਾਜਾ ਸੋ ਬਹੈ ਜਿ ਤਖਤੈ ਲਾਇਕ ਹੋਈ।*
   *ਜਿਨੀ ਸਚੁ ਪਛਾਣਿਆ ਸਚੁ ਰਾਜੇ ਸੇਈ।*[75]
2. *ਤਖਤਿ ਬਹੈ ਤਖਤੈ ਕੀ ਲਾਇਕ।*
   *ਪੰਚ ਸਮਾਏ ਗੁਰਮਤਿ ਪਾਇਕ।*[76]

### ਮਾਨਵੀ ਸਭਿਆਚਾਰ ਦੀ ਉਸਾਰੀ

ਗੁਰਮਤਿ ਤੰਦਰੁਸਤ ਮਾਨਵੀ ਸਭਿਆਚਾਰ ਦੀ ਉਸਾਰੀ ਨੂੰ ਆਦਰਸ਼ ਬਣਾਉਂਦੀ ਹੈ। ਇਹ ਭਰਿਸ਼ਟਾਚਾਰ ਰਹਿਤ ਸਮਾਜ ਹੈ ਜਿਥੇ ਆਰਥਕ ਸੋਸ਼ਣ ਨੂੰ ਘਿਨਾਉਣਾ ਕਰਮ ਮੰਨਿਆ ਜਾਂਦਾ ਹੈ। ਪਰਾਇਆ ਹੱਕ ਹਿੰਦੂ ਲਈ ਗਊ ਤੇ ਮੁਸਲਮਾਨਾਂ ਲਈ ਸੂਰ ਦੇ ਬਰਾਬਰ ਹੈ।[77] ਜਿਥੇ ਸੱਚੀ ਸੁੱਚੀ ਰਹਿਣੀ ਅਥਵਾ ਦੈਵੀ ਨੈਤਿਕਤਾ ਹੀ ਸਮਾਜਕ ਆਦਰਸ਼ ਹੈ, ਸਚ-ਆਚਾਰ ਨੂੰ ਸੱਚ ਤੋਂ ਵੀ ਵਡਾ ਦਰਜਾ ਪ੍ਰਾਪਤ ਹੈ।[78] ਜਿਥੇ ਵਿਅਕਤੀ ਮਨ ਤੇ ਕਰਮ ਦੀ ਇਕਸੁਰਤਾ ਵਾਲੇ ਹੋਣਗੇ ਤੇ ਉਨ੍ਹਾਂ ਦੇ ਜੀਵਨ ਨੂੰ ਪਵਿੱਤਰ ਰੂਹਾਨੀਅਤ ਨੇ ਵਲਿਆ ਹੋਵੇਗਾ। ਜੋ ਪ੍ਰਭੂ ਵਰਗੀ ਸੁੰਦਰਤਾ, ਦਿਮਾਗ ਤੇ ਕਰਮ ਦੀ ਕਮਾਲਤਾ ਵਾਲੀ ਬੁਲੰਦ ਸ਼ਖ਼ਸੀਅਤ ਦੇ ਧਾਰਨੀ ਹੋਣਗੇ। ਉਹ ਦਯਾ ਤੇ ਹਮਦਰਦੀ ਵਾਲੇ ਜਜ਼ਬਿਆਂ ਤੋਂ ਵਰੋਸਾਏ ਹੋਣਗੇ, ਜਿਥੇ ਗੁਰੂ ਦੀ ਅਗਵਾਈ ਵਿਚ ਮਨੁੱਖਤਾ ਉਚੀ ਮਨੁੱਖਤਾ ਵਿਚ ਬਦਲ ਜਾਏਗੀ।[79] ਜਿਥੇ ਵਿਅਕਤੀ ਆਪਣੇ ਸੋਮੇ ਪਰਮਾਤਮਾ ਵਰਗੇ ਹੋਣ।[80] ਸਿਰਜਨਾਤਮਿਕ ਰੁਚੀਆਂ ਵਾਲੇ ਖੋਜੀ ਸੁਭਾਅ ਦੇ ਹੋਣ।[81] ਵਾਦ ਵਿਵਾਦੀ ਬ੍ਰਿਤੀ ਨੂੰ ਢਾਹੂ ਸਮਝ ਕੇ ਸਦ ਗੁਣਾਂ ਦੀ ਤਲਾਸ਼ ਜਿਨ੍ਹਾਂ ਦਾ ਮਨੋਰਥ ਹੋਵੇ। ਜਿਥੇ ਉਹ ਉਤਮ ਸਭਿਆਚਾਰ ਦੀ ਉਸਾਰੀ ਲਈ ਮਨ ਤੇ ਆਤਮਾ ਦੇ ਆਰਕੀਟੈਕਟ ਬਣ ਕੇ ਆਪਣੀ

ਸੁਰਤ-ਮਤ, ਮਨ-ਬੁੱਧ ਤੇ ਆਪਣੀਆਂ ਮਨੋ-ਵਿਰਤੀਆਂ ਦੀ ਨਵੇਂ ਸਿਰਿਉਂ ਘਾੜਤ ਕਰਨਗੇ।[82] 'ਅਗਾਹਾ ਕੂ ਤ੍ਰਾਂਘਿ ਪਿਛਾ ਫੇਰ ਨ ਮੁਹਡੜਾ'[83ੳ] ਦਾ ਗੁਰਬਾਣੀ ਫੁਰਮਾਨ ਉਨ੍ਹਾਂ ਦਾ ਆਦਰਸ਼ ਹੋਵੇਗਾ ਤੇ ਉਹ ਨਿਰੰਤਰ ਗਤੀਸ਼ੀਲ ਰਹਿਣਗੇ। ਜਿਨ੍ਹਾਂ ਦੇ ਸਰੀਰ ਠਗੀ ਚੋਰੀ ਤੇ ਹੇਰਾਫੇਰੀ ਦੀ ਅਸਾਧਾਰਣ ਦਸ਼ਾ ਤੋਂ ਗਿਆਨ ਦੁਆਰਾ ਤਬਦੀਲ ਹੋਕੇ ਹਰਿਮੰਦਰ ਬਣ ਜਾਣਗੇ।[83ਅ] ਜੋ ਮਨੁੱਖੀ ਵਿਕਾਸ ਦੇ ਜ਼ਾਮਨ ਜੀਵਨ ਦੇ ਹਰੇਕ ਪੱਖ ਵਿਚ ਅਜ਼ਾਦੀ ਦੇ ਆਦਰਸ਼ ਨੂੰ ਜੀਵਨ ਨਾਲੋਂ ਵੀ ਪਿਆਰਾ ਸਮਝਣਗੇ ਜਿਸ ਦੀ ਪ੍ਰਾਪਤੀ ਅਸੀਮ ਤੇ ਸੁਤੰਤਰ ਪ੍ਰਭੂ ਦੀ ਸਿਮਰਨ ਸ਼ਕਤੀ ਦੁਆਰਾ ਹੀ ਸੰਭਵ ਹੈ ਤੇ ਜਿਸ ਤੋਂ ਬਿਨਾਂ ਜੀਵਨ ਵਿਅਰਥ ਅਥਵਾ ਫਜ਼ੂਲ ਹੈ। ਜਿਵੇਂ :

*ਸੋ ਜੀਵਿਆ ਜਿਸੁ ਮਨਿ ਵਸਿਆ ਸੋਇ। ਨਾਨਕ ਅਵਰੁ ਨ ਜੀਵੈ ਕੋਇ।*
*ਜੇ ਜੀਵੈ ਪਤਿ ਲਥੀ ਜਾਇ। ਸਭੁ ਹਰਾਮੁ ਜੇਤਾ ਕਿਛੁ ਖਾਇ।*[84]

ਗੁਰਮਤਿ ਦੇ ਜੀਵਨ ਮਾਰਗ ਦਾ ਸਹਿਜ ਨਿਰਮਾਣ

ਗੁਰਮਤਿ ਦੇ ਜੀਵਨ ਮਾਗਰ ਦੀ ਮੁਕੰਮਲ ਉਸਾਰੀ ਲਈ ਪੰਦਰਵੀ ਸੋਲ੍ਹਵੀ ਸਦੀ ਦਾ ਤਕਰੀਬਨ ਦੋ ਸਦੀਆਂ ਤਕ ਦਾ ਸਮਾਂ ਲੱਗਾ। ਗੁਰੂ ਨਾਨਕ ਦੇਵ ਜੀ ਨੇ ਇਸ ਮਾਰਗ ਦੀ ਸੰਪੂਰਨ ਰੂਪ ਰੇਖਾ ਤਿਆਰ ਕੀਤੀ ਤੇ ਉਸ ਤੋਂ ਪਿਛੋਂ ਨੌ ਗੁਰੂ ਸਾਹਿਬਾਂ ਨੇ, ਵੱਖ ਵੱਖ ਵਿਸ਼ੇਸ਼ਤਾਵਾਂ ਦੇ ਰੰਗ ਭਰਕੇ, ਇਸ ਨੂੰ ਸਪਸ਼ਟ ਅਕਾਰ ਪ੍ਰਦਾਨ ਕੀਤਾ। ਗੁਰੂ ਨਾਨਕ ਦੇਵ ਜੀ ਨੇ ਮਹਿਸੂਸ ਕੀਤਾ ਭਾਰਤ ਦੀ ਪਤਿਤ ਮਾਨਵਤਾ ਦੇ ਪਰਿਵਰਤਨ ਲਈ ਇਕ ਜੀਵਨ ਦਾ ਸਮਾਂ ਕਾਫੀ ਨਹੀਂ। ਇਸ ਲਈ ਉਨ੍ਹਾਂ ਨੇ ਆਪਣੇ ਜੀਵਨ-ਕਾਲ ਦੇ ਅੰਤ ਤੇ ਸਿੱਖ ਸੰਸਥਾ ਦੀ ਵਾਗ ਡੋਰ ਗੁਰੂ ਅੰਗਦ ਦੇਵ ਜੀ ਨੂੰ ਸੌਂਪ ਦਿੱਤੀ। ਉਨ੍ਹਾਂ ਤੋਂ ਪਿਛੋਂ ਹੋਏ ਸਿੱਖ ਗੁਰੂ ਸਾਹਿਬਾਨ ਨੇ ਇਸ ਮਾਰਗ ਨੂੰ ਸੰਪੂਰਨ ਕਰਨ ਲਈ ਜ਼ੋਰਦਾਰ ਸੰਘਰਸ਼ ਕੀਤਾ। ਇਸ ਜੀਵਨ ਜਾਚ ਵਿਚ, ਗੁਰੂ ਨਾਨਕ ਦੇਵ ਜੀ ਰਾਹੀਂ ਪਤਿ ਸਹਿਤ ਜੀਵਨ ਜਾਚ ਦਾ ਅਗੰਮੀ ਜਜ਼ਬਾ, ਗੁਰੂ ਅੰਗਦ ਦੇਵ ਜੀ ਰਾਹੀਂ 'ਨਾਨਕ ਚਿੰਤਾ ਮਤਿ ਕਰਹੁ'[85] ਤੇ 'ਆਪੁ ਗਵਾਇ ਸੇਵਾ ਕਰੇ'[86] ਦੀ ਭਾਵਨਾ, ਗੁਰੂ ਅਮਰਦਾਸ ਜੀ ਰਾਹੀਂ' 'ਖਨਿਅਹੁ ਤਿਖੀ ਵਾਲਹੁ ਨਿਕੀ ਏਤੁ ਮਾਰਗਿ ਜਾਣਾ'[87] ਦੀ ਕਠਿਨ-ਚਾਲ, ਗੁਰੂ ਰਾਮਦਾਸ ਜੀ ਰਾਹੀਂ, ਰੱਬ ਨਾਲ ਧੜਾ ਬਣਾਉਣ ਦੇ ਫਲਸਰੂਪ ਪੰਥ ਦੀ ਜਿਤ ਦਾ ਪੂਰਨ ਵਿਸ਼ਵਾਸ਼,[88] ਗੁਰੂ ਅਰਜਨ ਜੀ ਰਾਹੀਂ ਮੁਗ਼ਲ ਰਾਜ ਵਿਚ ਇਕ ਵਖਰਾ ਰਾਜ ਜਾਪਣ ਵਾਲੀ ਕੌਮੀ ਚੜ੍ਹਤਲ ਤੇ ਮਨੁੱਖੀ ਸੁਤੰਤਰਤਾ ਲਈ ਸ਼ਹਾਦਤ ਦਾ ਰੰਗ ਢੰਗ, ਗੁਰੂ ਹਰਿਗੋਬਿੰਦ ਜੀ ਰਾਹੀਂ, ਜੰਗੀ ਰੂਹ ਫੂਕਣ ਵਾਲੀ ਮੀਰੀ ਪੀਰੀ ਦੀ ਸ਼ਕਤੀ ਦਾ ਆਗਮਨ, ਗੁਰੂ ਹਰਿ ਰਾਏ ਜੀ ਦਾ ਜ਼ਬਤ ਤੇ ਕੋਮਲਤਾ, ਗੁਰੂ ਹਰਿਕ੍ਰਿਸ਼ਨ ਜੀ ਰਾਹੀਂ ਸਭ ਦੁੱਖ ਗਵਾਉਣ ਵਾਲੀ ਨਵੀਂ ਚੇਤਨਾ ਤੇ ਨਵੀਂ ਪੂਰਨਤਾ ਦਾ ਅਹਿਸਾਸ, ਗੁਰੂ ਤੇਗ਼ ਬਹਾਦਰ ਜੀ ਰਾਹੀਂ ਦੂਜੇ ਧਰਮ ਦੀ ਰਾਖੀ ਲਈ ਜਾਨ ਤਕ ਵਾਰਨ ਦਾ ਆਦਰਸ਼, ਗੁਰੂ ਗੋਬਿੰਦ ਸਿੰਘ ਜੀ ਰਾਹੀਂ ਦੇਸ਼ ਦੁਸ਼ਮਣਾਂ ਨਾਲ ਟੱਕਰ ਲੈਣ ਲਈ ਹਥਿਆਰਬੰਦ ਸੰਘਰਸ਼ ਨੂੰ ਆਖਰੀ ਵਸੀਲੇ ਵਜੋਂ ਵਰਤਣ ਦੀ ਜੀਵਨ-ਜੁਗਤ ਤੇ ਸ਼ਬਦ ਗੁਰੂ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਰਾਹੀਂ ਮਨੁੱਖ ਤੇ ਮਨੁੱਖੀ ਸੰਸਾਰ ਨੂੰ ਸਵਾਰਨ ਦੇ ਸੰਦੇਸ਼ ਸ਼ਾਮਲ ਹਨ। ਗੁਰੂ ਗੋਬਿੰਦ

ਸਿੰਘ ਜੀ ਨੇ ਖਾਲਸਾ ਪੰਥ ਦੀ ਸਾਜਨਾ ਕੀਤੀ ਤੇ ਖਾਲਸੇ ਦੇ ਜੀਵਨ ਤੂੰ ਸੰਪੂਰਨ ਕਰਨ ਲਈ ਗੁਰਬਾਣੀ ਤੇ ਸਿੱਖ ਗੁਰੂ ਸਾਹਿਬਾਨ ਦੀ ਕਰਣੀ ਤੇ ਅਧਾਰਿਤ ਖਾਲਸੇ ਨੂੰ ਸੰਪੂਰਣ ਸਿੱਖ ਰਹਿਤ ਮਰਿਯਾਦਾ ਪ੍ਰਦਾਨ ਕੀਤੀ ਜਿਸ ਨਾਲ ਗੁਰਮਤਿ ਦਾ ਜੀਵਨ ਮਾਰਗ ਸੰਪੂਰਨਤਾ ਦੀਆਂ ਸਿੱਖਰਾਂ ਨੂੰ ਛੂਹ ਗਿਆ। ਇਸ ਮਾਰਗ ਦੀ ਸੰਪੂਰਨਤਾ ਤੇ ਖਾਲਸੇ ਦੀ ਉਤਪਤੀ ਦੇ ਸਹਿਜ ਮਾਰਗ ਪ੍ਰਤੀ ਭਾਈ ਗੁਰਦਾਸ (ਦੂਜਾ) ਦਾ ਕਥਨ ਵਿਸ਼ੇਸ਼ ਹੈ :

*ਗੁਰਬਰ ਅਕਾਲ ਕੇ ਹੁਕਮ ਸੋਂ ਪ੍ਰਗਟਿਓ ਬਿਗਿਆਨਾ।*
*ਤਬ ਸਹਿਜੇ ਰਚਿਓ ਖਾਲਸਾ ਸਾਬਤ ਮਰਦਾਨਾ।*
... ... ... ... ... ... ...
*ਇਉਂ ਤੀਸਰ ਪੰਥ ਚਲਾਇਨ, ਵਡ ਸੂਰ ਗਹੇਲਾ।*
*ਵਾਹ ਵਾਹ ਗੁਰੂ ਗੋਬਿੰਦ ਸਿੰਘ, ਆਪੇ ਗੁਰ ਚੇਲਾ।*[89]

### ਮਾਨਵ-ਸੰਕਲਪ

ਕਿਸੇ ਵੀ ਲਹਿਰ, ਪੰਥ ਅਥਵਾ ਮਾਰਗ ਦੀ ਸਾਰਥਕਤਾ ਤੇ ਸੰਪੂਰਨਤਾ ਦਾ ਅਨੁਮਾਨ ਉਸ ਦੇ ਆਗੂਆਂ ਦੇ ਮਾਨਵ-ਸੰਕਲਪ ਤੋਂ ਲਗਾਇਆ ਜਾਂਦਾ ਹੈ ਅਤੇ ਉਸ ਦੇ ਅਨੁਆਈਆਂ ਦੀਆਂ ਕਰਨੀਆਂ ਦੇ ਲੇਖੇ ਜੋਖੇ ਤੋਂ ਉਸ ਮਾਰਗ ਦੀ ਮਹਾਨਤਾ ਦਾ ਪਤਾ ਲਗਦਾ ਹੈ। ਸਿੱਖ ਗੁਰੂ ਸਾਹਿਬਾਨ ਰਾਹੀਂ ਪੰਜਾਬ ਦੀ ਧਰਤੀ ਤੇ ਮਾਨਵ ਪਰਿਵਰਤਨ ਦੀ ਲਹਿਰ ਚਲੀ ਤੇ ਮਨੁੱਖ ਦੀ ਪ੍ਰਵਿਰਤੀ ਤੇ ਸੁਭਾਅ ਅਨੁਸਾਰ ਇਕ ਨਵੇਂ ਜੀਵਨ ਮਾਰਗ ਨੂੰ ਉਲੀਕਣ ਦਾ ਇਤਿਹਾਸ ਆਰੰਭ ਹੋਇਆ। ਜਿਸ ਦੇ ਫਲਸਰੂਪ ਪੰਜਾਬ ਦੇ ਲੋਕ ਤਬਦੀਲ ਹੋ ਕੇ ਗੁਰਮੁਖ ਪੰਥ ਵਿਚ ਬਦਲ ਗਏ ਜਿਸ ਨੂੰ ਗੁਰੂ ਗੋਬਿੰਦ ਸਿੰਘ ਨੇ ਖਾਲਸਾ ਪੰਥ ਵਿਚ ਬਦਲ ਦਿੱਤਾ। ਇਹ ਖਾਲਸਾ ਗੁਰਮਤਿ ਦੇ ਮਿੱਥੇ ਮਿਆਰਾਂ ਅਨੁਸਾਰ ਜੀਵਨ ਜੀਣ ਵਾਲਾ ਮਾਨਵ ਸੀ। ਇਹ ਮਿਆਰ ਮਨੁੱਖੀ ਅਣਖ, ਮਨੁੱਖ ਸੁਤੰਤਰਤਾ, ਮਨੁੱਖੀ ਸਮਾਨਤਾ, ਮਨੁੱਖੀ ਨਿਆਂ, ਦੂਜੇ ਧਰਮਾਂ ਦੀ ਰਾਖੀ ਲਈ ਕੁਰਬਾਨ ਹੋਣਾ, ਜ਼ਬਰਾਂ ਤੇ ਜਾਲਮਾਂ ਦਾ ਡਟਵਾਂ ਵਿਰੋਧ, ਸਭ ਹੀਲੇ ਵਰਤਣ ਤੋਂ ਬਾਅਦ ਵੀ ਜੋ ਵੈਰੀ ਰਾਸ ਨਾ ਆਵੇ ਤਾਂ ਹਥਿਆਰਬੰਦ ਸੰਘਰਸ਼ ਰਾਹੀਂ ਤਿਆਰ ਰਹਿਣਾ, ਇਖਲਾਕ ਦੀ ਬੁਲੰਦੀ, ਔਰਤ ਜ਼ਾਤ ਦੀ ਸਮਾਨਤਾ, ਹਲੇਮੀ ਰਾਜ ਦੀ ਕਾਇਮੀ, ਅਧਰਮ ਦਾ ਨਾਸ਼, ਗਰੀਬ ਦੀ ਰਖਿਆ ਆਦਿ ਅਸੂਲਾਂ ਤੇ ਅਧਾਰਿਤ ਹਨ।[90] ਇਨ੍ਹਾਂ ਅਸੂਲਾਂ ਨੇ ਖਾਲਸੇ ਨੂੰ ਗਤੀਸ਼ੀਲ, ਸੰਘਰਸ਼ਸੀਲ ਤੇ ਕਰਮਸ਼ੀਲ ਮਾਨਵ ਵਿਚ ਬਦਲਿਆ ਹੈ ਜਿਸ ਨਾਲ ਉਸ ਨੂੰ ਇਕ ਵਿਸ਼ੇਸ਼ ਇਤਿਹਾਸਕ ਪਛਾਣ ਪ੍ਰਾਪਤ ਹੋਈ ਹੈ।

### ਇਤਿਹਾਸਕ ਰੋਲ

ਗੁਰਮਤਿ ਦੇ ਮਾਰਗ ਰਾਹੀਂ ਉਤਪੰਨ ਹੋਏ ਖਾਲਸੇ ਨੇ, ਮਨੁੱਖੀ ਜੀਵਨ ਦੇ ਪ੍ਰਫੁਲਨ ਲਈ ਮਨੁੱਖੀ ਸੁਤੰਤਰਤਾ ਨੂੰ ਇਕੋ ਇਕ ਆਦਰਸ਼ ਮੰਨਿਆ ਹੈ। ਇਸ ਨੇ ਆਪਣੇ ਜੀਵਨ ਨੂੰ ਸਿਮਰਨ ਤੇ ਸੰਘਰਸ਼ ਦਾ ਰੂਪ ਦੇ ਕੇ, ਅੰਤਰੀਵੀ ਤੇ ਬਾਹਰਲੀ ਅਜ਼ਾਦੀ ਦੀ ਪ੍ਰਾਪਤੀ ਲਈ ਸੰਘਰਸ਼ ਕੀਤਾ ਹੈ। ਖਾਲਸੇ ਨੇ ਮਨੁੱਖੀ ਗੁਲਾਮੀ ਨੂੰ ਕਦੇ ਬਰਦਾਸ਼ਤ ਨਹੀਂ ਕੀਤਾ ਤੇ ਮਨੁੱਖਤਾ ਦੀ ਅਜ਼ਾਦੀ, ਅਮਨ ਤੇ ਖੁਸ਼ਹਾਲੀ ਲਈ ਪੁਰਜ਼ਾ ਪੁਰਜ਼ਾ ਕੱਟ ਕੇ ਮਰਨ ਦੀ ਸੌਹ ਖਾਧੀ ਹੈ। 'ਤਖਤ ਬਹੈ ਤਖਤੇ ਕੀ ਲਾਇਕ' ਦੇ ਗੁਰਬਾਣੀ ਆਦਰਸ਼ ਅਨੁਸਾਰ 'ਸਕਤੇ

ਸੰਗ ਸਕਤਾ ਲੜਨ', ਲੋਹੇ ਨਾਲ ਲੋਹਾ, ਲੈਣ ਦੇ ਅਸੂਲ ਅਪਨਾ ਕੇ, ਭਾਰਤੀ ਸਭਿਆਚਾਰ ਦਾ ਸਰਵਨਾਸ਼ ਕਰਨ ਵਾਲੀ, ਇਸਲਾਮੀ ਕਟੱੜਤਾ ਦੀ ਪ੍ਰਤੀਕ, ਮੁਗਲ ਹਕੂਮਤ ਨੂੰ ਸ਼ਕਤੀ ਦਾ ਜੁਆਬ ਸ਼ਕਤੀ ਨਾਲ ਦੇ ਕੇ, ਮਨੁੱਖੀ ਸੁਤੰਤਰਤਾ ਦੇ ਸੰਗਰਾਮ ਨੂੰ ਜਿੱਤ ਕੇ, ਮੁਗਲ ਰਾਜ ਨੂੰ ਖਤਮ ਕਰਕੇ, ਮਹਾਰਾਜਾ ਰਣਜੀਤ ਸਿੰਘ ਦੀ ਅਗਵਾਈ ਵਿਚ, ਖਾਲਸੇ ਨੇ, ਪੰਜਾਬ ਵਿਚ ਖਾਲਸਾ ਰਾਜ ਕਾਇਮ ਕੀਤਾ। ਖਾਲਸੇ ਨੇ ਉਤਰ ਪਛਮੀ ਸਰਹਦਾਂ ਵਲੋਂ ਅਫਗਾਨਾਂ ਦੇ ਲਗਾਤਾਰ ਹਮਲਿਆਂ ਨੂੰ ਰੋਕਿਆ ਹੀ ਨਹੀਂ ਸਗੋਂ ਉਹਨਾਂ ਦੇ ਇਲਾਕੇ ਪਿਸ਼ਾਵਰ ਦੇ ਬੂਹੇ ਤੇ ਕਈ ਫੈਸਲਾਕੁਨ ਲੜਾਈਆਂ ਲੜ ਕੇ, ਉਨਾਂ ਨੂੰ ਭਾਂਜ ਦਿੱਤੀ। ਜੇ ਪੰਜਾਬ ਤੇ ਕਸ਼ਮੀਰ ਭਾਰਤ ਵਿਚ ਸ਼ਾਮਲ ਹਨ ਤਾਂ ਇਹ ਖਾਲਸੇ ਦੀ ਹੀ ਬਦੌਲਤ ਹੈ ਕਿਉਂਕਿ ਮਹਾਰਾਜਾ ਰਣਜੀਤ ਸਿੰਘ ਨੇ, 1819 ਈ. ਵਿਚ ਅਹਿਮਦ ਸ਼ਾਹ ਅਬਦਾਲੀ ਦੇ ਰਾਜ ਦਾ ਭਾਗ ਬਣ ਚੁੱਕੀ ਕਸ਼ਮੀਰ ਦੀ ਧਰਤੀ ਨੂੰ ਜਿਤ ਕੇ, ਭਾਰਤ ਨਾਲ ਜੋੜਨ ਦਾ ਮੌਕਾ ਪੈਦਾ ਕੀਤਾ[91] ਤੇ 1762 ਈ. ਵਿਚ ਉਸ ਨੂੰ ਹਾਰ ਦੇ ਕੇ ਖਾਲਸੇ ਨੇ, ਪੰਜਾਬ ਨੂੰ ਕਾਬਲ ਦੇ ਅਧੀਨ ਜਾਣ ਤੋਂ ਬਚਾ ਲਿਆ ਸੀ। ਖਾਲਸੇ ਦੀਆਂ ਇਹਨਾਂ ਇਤਿਹਾਸਕ ਪ੍ਰਾਪਤੀਆਂ ਦਾ ਕਾਰਨ ਗੁਰਮਤਿ ਦੀ ਜੀਵਨ ਜਾਚ ਸੀ ਜੋ ਉਸ ਲਈ ਅਮੁੱਲ ਸ਼ਕਤੀ ਦਾ ਸੋਮਾ ਬਣੀ ਹੋਈ ਸੀ ਅਤੇ ਹੁਣ ਵੀ ਮਨੁੱਖੀ ਅਨਿਆਂ ਵਿਰੁਧ ਸੰਘਰਸ਼ ਦਾ ਕਾਰਨ ਵੀ ਇਹੀ ਜੀਵਨ ਦੀ ਸੰਪੂਰਨ ਵਿਚਾਰਧਾਰਾ ਹੈ।

**ਆਧੁਨਿਕ ਧਰਮ**

ਗੁਰਮਤਿ ਦਾ ਜੀਵਨ-ਮਾਰਗ ਸਰਬ ਸਾਂਝਾ ਮਾਗਰ ਹੈ। ਇਹ ਆਪਣੇ ਨਿਸ਼ਾਨਿਆਂ ਤੇ ਆਦਰਸ਼ਾਂ ਕਾਰਨ ਆਧੁਨਿਕ ਧਰਮ ਮਾਰਗ ਹੈ। ਇਸ ਵਿਚ ਗ੍ਰਿਹਸਤ ਧਰਮ ਤੇ ਦਿੱਤਾ ਗਿਆ ਜ਼ੋਰ ਇਸ ਨੂੰ ਜੀਵਨ ਲੋੜਾਂ ਦੇ ਅਨੁਕੂਲ ਬਣਾਉਂਦਾ ਹੈ। ਪ੍ਰਭੂ ਦੀ ਪ੍ਰਾਪਤੀ ਲਈ ਸੰਸਾਰਕ ਸੇਵਾ ਨੂੰ ਆਵਸ਼ਕ ਕਰਾਰ ਦਿੱਤਾ ਗਿਆ ਹੈ। ਔਰਤ ਦਾ ਸਤਿਕਾਰ, ਨੀਵਿਆਂ ਨੂੰ ਉੱਚਾ ਚੁਕਣ ਦੇ ਆਦਰਸ਼, ਹਕ ਹਲਾਲ ਦੀ ਕਮਾਈ ਤੇ ਜ਼ੋਰ, ਭ੍ਰਿਸ਼ਟਾਚਾਰ ਪ੍ਰਤੀ ਨਫ਼ਰਤ ਦੇ ਆਸ਼ੇ, ਇਸ ਨੂੰ ਨਵੀਨ ਤੇ ਮਾਨਵਤਾ ਪੱਖੀ ਦਰਸਾਉਂਦੇ ਹਨ। ਬਾਬਰ ਦੀ ਸਾਮਰਾਜੀ ਰੁਚੀ ਦਾ ਜ਼ੋਰਦਾਰ ਵਿਰੋਧ, ਉਸ ਦੁਆਰਾ ਕੀਤੇ ਹਮਲੇ ਅਤੇ ਪਠਾਣ ਹਾਕਮਾਂ ਦੇ ਜਬਰ ਤੇ ਭਰਿਸ਼ਟਾਚਾਰ ਪ੍ਰਤੀ ਗੁਰੂ ਨਾਨਕ ਦੇਵ ਜੀ ਦੀ ਪ੍ਰਤਿਕ੍ਰਿਆ ਪ੍ਰਤਖ ਰੂਪ ਵਿਚ ਆਧੁਨਿਕ ਹੈ।

ਗੁਰਮਤਿ ਦਾ ਮਾਰਗ ਜਮਹੂਰੀ ਕਦਰਾਂ-ਕੀਮਤਾਂ ਦਾ ਧਾਰਨੀ ਹੈ। ਗੁਰੂ ਗੋਬਿੰਦ ਸਿੰਘ ਜੀ ਦਾ, ਖਾਲਸੇ ਨੂੰ ਅੰਮ੍ਰਿਤ ਛਕਾ ਕੇ, ਉਨ੍ਹਾਂ ਤੋਂ ਆਪ ਛਕਣਾ, ਆਪਣੇ ਆਪ ਵਿਚ ਇਕ ਜਮਹੂਰੀ ਕਦਮ ਹੈ। 'ਖਾਲਸਾ ਮੇਰੋ ਸਤਿਗੁਰ ਪੂਰਾ। ਖਾਲਸਾ ਮੇਰੋ ਸਜਣ ਸੂਰਾ।' (ਸਰਬ-ਲੋਹ ਗ੍ਰੰਥ) ਵਰਗੇ ਉਨ੍ਹਾਂ ਦੇ ਫੁਰਮਾਨ ਜਮਹੂਰੀਅਤ ਦੀ ਭਾਵਨਾ ਨੂੰ ਸਥਿਰ ਕਰਦੇ ਹਨ। ਉਨ੍ਹਾਂ ਨੇ ਖਾਲਸਾ ਸ਼ਕਤੀ ਨੂੰ ਆਪਣੀਆਂ ਜਿਤਾਂ, ਕਠਿਨ ਸਥਿਤੀਆਂ ਦੇ ਹੱਲ, ਦੁਸ਼ਮਣਾਂ ਦੇ ਨਾਸ਼, ਪ੍ਰਭੁਤਾ, ਵਡਿਆਈ ਤੇ ਸਿਰਜਨਾਤਮਿਕ ਪ੍ਰਭੁਤਾ ਦਾ ਕਾਰਨ ਮੰਨਿਆ।[92] ਆਪਣੇ ਅਨੁਆਈਆਂ ਪ੍ਰਤੀ ਐਸੇ ਫੁਰਮਾਨ ਮਾਨਵਤਾ ਦੀ ਰਚਨਾਤਮਿਕ ਸਮਰਥਾ ਅਤੇ ਅਨੰਤ ਸ਼ਕਤੀ ਦੀ ਉਤਪਤੀ ਤੇ ਵਿਕਾਸ ਦਾ ਕਾਰਨ ਬਣੇ ਰਹਿਣਗੇ।

ਗੁਰਮਤਿ ਦਾ ਮਾਰਗ ਸਰਬ ਸਾਂਝੇ ਸੰਜੋਗਮਈ ਸਭਿਆਚਾਰ ਦੀ ਉਸਾਰੀ ਤੇ ਬੱਲ

ਦਿੰਦਾ ਹੈ। ਇਸ ਵਿਚ ਸਾਰੇ ਧਰਮਾਂ ਦੇ ਆਪਸੀ ਸਹਿਯੋਗ ਦੀ ਜ਼ੋਰਦਾਰ ਪ੍ਰੇਰਨਾ ਹੈ। ਇਹ ਮਾਰਗ ਵਿਸ਼ਵ ਵਿਆਪੀ ਸਭਿਆਚਾਰ ਦਾ ਪ੍ਰੇਰਕ ਹੈ। 'ਏਕ ਪਿਤਾ ਏਕਸ ਕੇ ਹਮ ਬਾਰਿਕ'[93] ਦਾ ਗੁਰਬਾਣੀ ਫੁਰਮਾਨ ਸਾਰੀ ਮਨੁੱਖਤਾ ਨੂੰ ਇਕ ਪਿਤਾ ਪਰਮਾਤਮਾ ਦੀ ਸੰਤਾਨ ਦਸ ਕੇ, ਸਾਰੇ ਸੰਸਾਰ-ਵਾਸੀਆਂ ਨੂੰ ਇਕ ਭਾਈਚਾਰੇ ਵਿਚ ਬੰਨ੍ਹਦਾ ਹੈ। ਇਸ ਦਾ ਇਸ਼ਟ, ਗੁਰੂ ਗ੍ਰੰਥ ਸਾਹਿਬ ਵੱਖ ਵੱਖ ਧਰਮਾਂ, ਵੱਖ ਵੱਖ ਬੋਲੀਆਂ, ਵੱਖ ਵੱਖ ਜਾਤਾਂ ਦੇ ਭਗਤਾਂ ਦੀ ਵਿਚਾਰਧਾਰਾ ਨੂੰ ਇਕੋ ਜਿਨਾ ਸਨਮਾਨ ਦੇਣ ਵਾਲਾ ਸਰਬ ਸਾਂਝਾ ਗ੍ਰੰਥ ਹੈ। ਇਹ ਸਾਰੇ ਸੰਸਾਰ ਵਿਚ ਵੱਖ ਵੱਖ ਧਰਮਾਂ ਦੀ ਏਕਤਾ ਤੇ ਇਕਸਾਰਤਾ ਦੇ ਮਾਡਲ ਵਜੋਂ, ਆਪਣੀ ਮਿਸਾਲ ਆਪ ਹੈ। ਇਸ ਵਿਚ ਨਿਜੀ ਮੁਕਤੀ, ਸਮਾਜਕ ਮੁਕਤੀ ਤੇ ਵਿਸ਼ਵ ਮੁਕਤੀ ਦਾ ਤੀਹਰਾ ਆਦਰਸ਼[94], ਵਿਅਕਤੀ ਨੂੰ ਬ੍ਰਹਿਮੰਡੀ ਵਿਧਾਨਤਾ ਪ੍ਰਦਾਨ ਕਰਦਾ ਹੈ। ਗੁਰਮਤਿ ਦਾ ਮਾਰਗ ਹਮੇਸ਼ਾ ਮਨੁੱਖੀ ਸੁਤੰਤਰਤਾ ਦਾ ਹਾਮੀ ਰਿਹਾ ਹੈ।

ਆਧੁਨਿਕ ਹੋਣ ਦੇ ਨਾਤੇ, ਗੁਰਮਤਿ ਦਾ ਮਾਰਗ ਮਨੁੱਖ ਦੀਆਂ ਸਾਰੀਆਂ ਸਮੱਸਿਆਵਾਂ ਦਾ ਹੱਲ ਪੇਸ਼ ਕਰਦਾ ਹੈ। ਜਦੋਂ ਮਨੁੱਖ ਦੀ ਸ਼ਖ਼ਸੀਅਤ ਬੇਗਾਨਗੀ (alienation) ਦਾ ਸ਼ਿਕਾਰ ਹੁੰਦੀ ਹੈ; ਜਦੋਂ ਇਹ ਜੀਵਨ ਦੀ ਛਿਨ-ਭੰਗਰਤਾ ਤੇ ਸੰਸਾਰਕ ਰਿਸ਼ਤਿਆਂ ਦੀ ਅਣਸਥਿਰਤਾ, ਪੰਜ ਕਾਮਾਦਿਕ ਪ੍ਰਵਿਰਤੀਆਂ ਤੇ ਸੰਸਾਰਕ ਵਸਤੂਆਂ ਦੀ ਅੰਨ੍ਹੀ ਖਿਚ ਕਾਰਨ, ਅਚੇਤ ਮਨ ਨੂੰ ਸਿਰਫ ਸ਼ੈਤਾਨੀ ਸਰੂਪ ਨਾਲ ਅਨੁਰੂਪ ਕਰਨ ਦੀ ਗਲਤ ਦ੍ਰਿਸ਼ਟੀ ਕਾਰਨ ਵਿਘਟਨ ਵਿਚ ਬਦਲਦੀ ਹੈ ਤਾਂ ਸਿੱਖ ਧਰਮ ਮਨੁੱਖ ਨੂੰ ਉਸ ਦੀ ਪ੍ਰਕਿਰਤੀ ਦਾ ਡੂੰਘੇਰਾ ਗਿਆਨ ਦੇ ਕੇ, ਆਤਮਾ ਦੀ ਅਮਰਤਾ ਦਾ ਪੱਖ ਦਰਸਾ ਕੇ ਉਸ ਨੂੰ ਆਪਣੇ ਉਚੇਰੇ ਆਪੇ ਪ੍ਰਤੀ ਜਾਗਰੂਕ ਕਰਕੇ, ਮਨ ਦੀ ਨੀਅਤ ਤੇ ਦ੍ਰਿਸ਼ਟੀਕੋਨ ਵਿਚ ਪਰਿਵਰਤਨ ਲਿਆਕੇ, ਉਸ ਦੇ ਵਿਅਕਤਿਤੱਵ ਦੇ ਸੰਘਟਨ ਦੀ ਪ੍ਰਾਪਤੀ ਵਿਚ ਸਹਾਇਕ ਬਣਦਾ ਹੈ।

ਗੁਰਮਤਿ ਦੇ ਸਰਬਤ ਦੇ ਭਲੇ ਦਾ ਸਿੱਧਾਂਤ[95] ਸਾਰੇ ਸੰਸਾਰ ਨੂੰ ਸਦੀਵੀਂ ਅਮਨ ਪ੍ਰਦਾਨ ਕਰ ਸਕਦਾ ਹੈ। ਗੁਰੂ ਨਾਨਕ ਦੇਵ ਜੀ ਦਾ 'ਮਨ ਜੀਤੈ ਜਗੁ ਜੀਤੁ' ਦਾ ਸਬਕ, ਹਥਿਆਰਾਂ ਦੀ ਦੌੜ ਵਿਚ ਲੱਗੀ ਤੇ ਥੋਕ ਤਬਾਹੀ ਦੇ ਕੰਢੇ ਤੇ ਖੜੀ ਮਨੁੱਖਤਾ ਲਈ ਅਕਸੀਰ ਹੈ ਕਿਉਂਕਿ ਇਹ ਮਨੁੱਖੀ ਮਨਾਂ ਵਿਚ ਅਮਨ ਤੇ ਸ਼ਾਂਤੀ ਕਾਇਮ ਕਰਕੇ ਲੜਾਈ ਦੀ ਜੜ੍ਹ ਨੂੰ ਅੰਦਰੋਂ ਉਖੇੜਦਾ ਹੈ। ਗੁਰੂ ਤੇਗ ਬਹਾਦਰ ਜੀ ਰਾਹੀਂ ਪ੍ਰਦਾਨ ਕੀਤਾ 'ਨਾ ਡਰੋ ਤੇ ਨਾ ਡਰਾਉ'[97] ਅਥਵਾ 'ਆਪ ਜੀਉ ਤੇ ਲੋਕਾਂ ਨੂੰ ਜੀਣ ਦਿਓ' ਦਾ ਆਦਰਸ਼ ਮਨੁੱਖ ਦੁਆਰਾ ਮਨੁੱਖ ਦੇ ਸੋਸ਼ਣ ਨੂੰ ਰੋਕਣ ਦਾ ਸਹੀ ਮਾਰਗ ਦਿਖਾਉਂਦਾ ਹੈ। 'ਪਾਤਾਲਾ ਪਾਤਾਲ ਲਖ ਆਗਾਸਾ ਆਗਾਸ'[98] ਦਾ ਵਿਗਿਆਨਕ ਵਿਚਾਰ ਮਨੁੱਖ ਵਿਚ ਡੂੰਘੀ ਪਤਾਲ ਤੇ ਅਸੀਮ ਅਕਾਸ਼ ਦੀ ਖੋਜ ਪ੍ਰਤੀ ਅਨੰਤ ਜਿਗਿਆਸਾ ਜਗਾਉਂਦਾ ਹੈ। "ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ"[99] ਦਾ ਗੁਰਬਾਣੀ ਫੁਰਮਾਨ ਮਨੁੱਖ ਨੂੰ ਆਪਣੇ ਅੰਤਰੀਵ ਸੰਸਾਰ ਦੀ ਥਾਹ ਪਾਉਣ ਲਈ ਪ੍ਰੇਰਿਤ ਕਰਦਾ ਹੈ।

ਸਿੱਖ ਰਹਿਤ ਮਰਿਯਾਦਾ ਆਪਣੇ ਆਪ ਵਿਚ ਪਵਿਤਰ ਸਭਿਆਚਾਰ ਦੀ ਪ੍ਰਤੀਕ ਹੈ ਕਿਉਂਕਿ ਇਸ ਵਿਚ ਪਰਤ੍ਰਿਆਗਾਮੀ ਪੁਰਸ਼ ਤੇ ਤਮਾਕੂ ਨੋਸ਼ ਵਿਅਕਤੀ ਨੂੰ ਸਿੱਖ ਧਰਮ ਵਿਚੋਂ ਖਾਰਜ ਕਰਨ ਦਾ ਵਿਧਾਨ ਹੈ। ਆਧੁਨਿਕ ਯੁੱਗ ਵਿਚ ਤੇਜ਼ੀ ਨਾਲ ਫੈਲ ਰਹੇ ਏਡਜ਼

ਦੇ ਰੋਗ ਦੇ ਸੰਬੰਧ ਵਿਚ, ਸਿੱਖ ਰਹਿਤ ਮਰਿਯਾਦਾ ਵਿਚ ਗੈਰ-ਵਿਵਾਹਿਕ ਜਿਨਸੀ ਸੰਬੰਧਾਂ ਵਿਚ ਪ੍ਰਵਿਰਤ ਹੋਣ ਦੀ ਰੋਕਥਾਮ ਇਸ ਨੂੰ ਅਤਿ ਆਧੁਨਿਕ ਬਣਾਉਂਦੀ ਹੈ। ਸਿੱਖ ਧਰਮ ਦੀ ਸਮੁੱਚੀ ਪ੍ਰਕਿਰਤੀ ਤੇ ਸਰੂਪ ਬਾਰੇ, ਆਪਣੀ ਰਾਇ ਦਿੰਦਿਆਂ ਐਚ.ਐਲ. ਬਰਾਂਡ ਸ਼ਾਹ ਨੇ ਆਪਣੀ ਪੁਸਤਕ Sikhism ਵਿਚ ਕਿਹਾ ਹੈ ਕਿ ਸਿੱਖ ਧਰਮ ਨਵੇਂ ਯੁੱਗ ਦਾ ਧਰਮ ਹੈ। ਇਸ ਵਿਚ ਆਧੁਨਿਕ ਮਨੁੱਖੀ ਸਮਸਿਆਵਾਂ ਦਾ ਸਹੀ ਜੁਆਬ ਹੈ। ਦੂਜੇ ਧਰਮਾਂ ਵਿਚ ਸਚਾਈ ਸੰਮਿਲਤ ਹੈ ਪਰ ਸਿੱਖ ਧਰਮ ਵਿਚ ਸਚਾਈ ਦੀ ਸੰਪੂਰਨਤਾ ਹੈ। ਪੁਰਾਣੇ ਧਰਮ ਆਪਣੇ ਸਮੇਂ ਵਿਚ ਠੀਕ ਸਨ ਪਰ ਉਹ ਸਮਾਂ ਬੀਤ ਗਿਆ ਹੈ। ਅਸੀਂ ਹੁਣ ਗੁਰੂ ਨਾਨਕ ਦੇ ਧਰਮ ਪ੍ਰਬੰਧ ਵਿਚ ਰਹਿ ਰਹੇ ਹਾਂ। ਸਿੱਖ ਧਰਮ ਵਰਤਮਾਨ ਪੁਲਾੜ ਯੁੱਗ ਦਾ ਸਰਬ ਸਨੇਹੀ ਵਿਸ਼ਵ ਧਰਮ ਹੈ।[100]

ਸੰਖੇਪ ਵਿਚ ਇਹ ਕਿਹਾ ਜਾ ਸਕਦਾ ਹੈ ਕਿ ਗੁਰਮਤਿ ਦਾ ਮਾਰਗ, ਸੰਪੂਰਨ ਜੀਵਨ ਦਾ ਮਾਰਗ ਹੈ ਕਿਉਂਕਿ ਇਸ ਦਾ ਆਧਾਰ ਉਹ ਗਤੀਸ਼ੀਲ ਸਿੱਧਾਂਤ ਹਨ ਜੋ ਮਨੁੱਖ ਦੇ ਸੰਪੂਰਨ ਜੀਵਨ ਪ੍ਰਤੀ ਸਮਰਪਿਤ ਹਨ। ਇਹ ਸਿੱਧਾਂਤ ਆਪਣੇ ਸਮੇਂ ਦੀਆਂ ਵੰਗਾਰਾਂ ਤੇ ਪੂਰੇ ਉਤਰੇ ਸਨ ਤੇ ਇਹ ਮਨੁੱਖ ਨੂੰ ਸਮਕਾਲੀਨ ਚੁਣੌਤੀਆਂ ਦਾ ਟਾਕਰਾ ਕਰਨ ਦੇ ਸਮਰਥ ਬਣਾਉਂਦੇ ਹਨ। ਇਹੀ ਸਿੱਧਾਂਤ ਗੁਰਮਤਿ ਦੇ ਮਾਰਗ ਨੂੰ ਸਦਕਾਲੀਨ ਸਾਰਥਕਤਾ ਪ੍ਰਦਾਨ ਕਰਦੇ ਹਨ ਕਿਉਂਕਿ ਇਹ ਮਾਨਵੀ ਸਮਸਿਆਵਾਂ ਦੇ ਸਰੋਕਾਰਾਂ ਨੂੰ ਵਿਗਿਆਨਕ ਢੰਗ ਨਾਲ ਨੱਜਿਠਣ ਵਿਚ ਸਫਲ ਹਨ।

## ਹਵਾਲੇ ਤੇ ਟਿਪਣੀਆਂ

(1) John Wild, "The Concept of Man in Greek Thought, The Concept of Man (Ed. by S. Radha Krishnan, and P.T. Raju), P. 56.

2 ਮਨਿ ਜੀਤੈ ਜਗੁ ਜੀਤੁ (ਜਪੁ, ੧, ਪੰਨਾ 6)

3. ਫਕੜ ਜਾਤੀ ਫਕੜੁ ਨਾਉ। ਸਭਨਾ ਜੀਆ ਇਕਾ ਛਾਉ।

ਵਾਰ ਸਿਰੀ ਰਾਗੁ ਮਹਲਾ ੧/੮3॥

4. ਪਹਿਲਾ ਮਰਣੁ ਕਬੂਲ ਜੀਵਣ ਕੀ ਛਡਿ ਆਸ।

ਹੋਹੁ ਸਭਨਾ ਕੀ ਰੇਣੁਕਾ, ਤਉ ਆਉ ਹਮਾਰੈ ਪਾਸਿ।

(ਵਾਰ ਮਾਰੂ ਡਖਣੇ ਮਹਲਾ ੫/1102)॥

(5) (ੳ) ਆਸਾ ਮਹਲਾ ੫/386

(ਅ) ਡਾ. ਕੁਲਜੀਤ ਸ਼ੈਲੀ, ਮਧਕਾਲੀ ਸਾਹਿਤ ਸੰਵੇਦਨਾ, ਪੰਨਾ ੮

(6) ਗਉੜੀ ਮਹਲਾ ੧/154

(7) ਧਨਾਸਰੀ ਮਹਲਾ ੫/687.

(8) ਲਿਵ ਛੁੜਕੀ ਲਗੀ ਤ੍ਰਿਸਨਾ, ਮਾਇਆ ਅਮਰੁ ਵਰਤਾਇਆ।

ਰਾਮਕਲੀ ਮਹਲਾ ੩/921॥

(9) ਕਾਮਣਿ ਲੋੜੈ ਸੁਇਨਾ ਰੁਪਾ, ਮਿਤ੍ਰ ਲੋੜੇਨਿ ਸੁ ਖਾਧਾਤਾ।

ਨਾਨਕ ਪਾਪ ਕਰੇ ਤਿਨ ਕਾਰਣਿ, ਜਾਸੀ ਜਮਪੁਰਿ ਬਾਧਾਤਾ।

ਗਉੜੀ ਮਹਲਾ ੧/155॥

(10) ਸੋਰਠ ਕਬੀਰ /656

(11) ਏਹੁ ਕੁਟੰਬੁ ਤੂੰ ਜਿ ਦੇਖਦਾ, ਚਲੈ ਨਾਹੀ ਤੇਰੈ ਨਾਲੇ।
ਸਾਥਿ ਤੇਰੈ ਚਲੈ ਨਾਹੀ, ਤਿਸੁ ਨਾਲਿ ਕਿਉ ਚਿਤ ਲਾਈਐ।
ਐਸਾ ਕੰਮ ਮੂਲੇ ਨਾ ਕੀਚੈ, ਜਿਤੁ ਅੰਤ ਪਛੋਤਾਈਐ।।

(12) (ੳ) Dr. Trilochan Singh, "Social Philosophy of Guru Gobind Singh," Sikhim & Indian Society, Transactions of the Indian Institute of Advanced Study, Vol. 4 Rastrapati Niwas, Simla, 1967, p. 179.

(ਅ) ਜੈਤਸਰੀ ਮਹਲਾ ੪/698.

(ੲ) ਸਿਰੀ ਰਾਗੁ ਮਹਲਾ ੫/44

(13) ਗਉੜੀ ਮਹਲਾ ੫/201.

(14) ਗਉੜੀ ਮਹਲਾ ੫/206.

(15) ਹਰਿ ਜੋਤਿ ਰਖੀ ਤੁਧੁ ਵਿਚਿ ਤਾ ਤੂ ਜਗ ਮਹਿ ਆਇਆ।
ਰਾਮਕਲੀ ਮਹਲਾ ੩/921।।

(16) ਡਾ. ਹਰਬੰਸ ਸਿੰਘ, ਦੇਗ ਤੇਗ ਫਤਹਿ, ਪੰਨਾ 46.

(17) ਵਾਰ ਮਲਾਰ ਸਲੋਕ ਮਹਲਾ /1280.

(18) Humanity & Deity, p. 395

(19) As quoted by W.M. Urhan, Ibid-

(20) ਹੁਕਮ ਰਜਾਈ ਚਲਣਾ, ਨਾਨਕ ਲਿਖਿਆ ਨਾਲਿ। ਜਪੁ, ੧/1

(21) ਦਿਲਾ ਕਾ ਮਾਲਕੁ ਕਰੇ ਹਾਕੁ।
ਕੁਰਾਨ ਕਤੇਬ ਤੇ ਪਾਕੁ। (ਰਾਮਕਲੀ ਮਹਲਾ ੫/897)

(22) ਸਲੋਕ ਕਬੀਰ /1365.

(23) ਜਪੁ, ਪਉੜੀ 7/2.

(24) ਸਤਿ ਸੁਹਾਣੁ, ਸਦਾ ਮਨਿ ਚਾਉ। (ਜਪੁ, ਪਉੜੀ 21)

(25) ਧੀਰਜ ਧਾਮ ਬਨਾਇ ਇਹੈ ਤਨ, ਬੁਧਿ ਸੁ ਦੀਪਕ ਜਿਉ ਉਜੀਆਰੈ।
(ਸਵੈਯਾ ਕ੍ਰਿਸ਼ਨਾਵਤਾਰ, ਪਾਤਸ਼ਾਹੀ 10)।।

(26) ਪੂਰਾ ਨਿਆਉ ਕਰੇ ਕਰਤਾਰੁ (ਗਉੜੀ ਮਹਲਾ ੫/199)

(27) ਜਾ ਕੈ ਰਿਦੈ ਬਿਸ੍ਵਾਸੁ ਪ੍ਰਭ ਆਇਆ।
ਤਤੁ ਗਿਆਨੁ ਤਿਸੁ ਮਨਿ ਪ੍ਰਗਟਾਇਆ। (ਗਉੜੀ ਸੁਖਮਨੀ ਮਹਲਾ ੫/285)

(28) ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭੁ ਪਾਇਓ (ਤ੍ਵ ਪ੍ਰਸਾਦਿ ਸਵੈਯੇ, ਪਾਤਸ਼ਾਹੀ 10)

(29) ਸੁੰਦਰ ਸੁਆਮੀ ਧਾਮ, ਭਗਤਹ ਬਿਸ੍ਰਾਮ
ਆਸਾ ਲਗਿ ਜੀਵਤੇ ਜੀਉ (ਸਿਰੀ ਰਾਗੁ ਮਹਲਾ 5/80)

(30) ਇਕਨਾ ਨਾਦੁ ਨ ਬੇਦੁ ਨ ਗੀਅ ਰਸੁ, ਰਸ ਕਸੁ ਨ ਜਾਣੰਤਿ ..........।
ਸਲੋਕ ਵਾਰਾਂ ਤੇ ਵਧੀਕ, ਮਹਲਾ ੧/1411।।

(31) ਆਸਾ ਮਹਲਾ ੫/391.

(32) ਆਸਾ ਮਹਲਾ ੫/12.

(33) ਵਾਰ ਆਸਾ, ਮਹਲਾ ੨/466.

(34) Dr. Avtar Singh "Guru Nanak's Vision of Religious Humanism," Studies in Sikhism and comparative Religion, Guru Nank Fomdation, Delhi, Vol.1, Oct 1982, pp 25-26

(35) C.G. Jung, Psychology & Religion , p. 8.

(36) ਕਈ ਜਨਮ ਭਏ ਕੀਟ ਪਤੰਗਾ ..... ਚਿਰੰਕਾਲ ਏਹ ਦੇਹ ਸੰਜਰੀਆ। ਗਉੜੀ ਮਹਲਾ ੫/176॥

(37) ਜਨਮ ਜਨਮ ਕੀ ਇਸੁ ਮਨ ਕਉ ਮਲੁ ਲਾਗੀ ਕਾਲਾ ਹੋਆ ਸਿਆਹੁ॥

(ਵਾਰ ਸੋਰਠ ਮਹਲਾ ੪/651)

(38) (ੳ) ਭੀਤਰਿ ਅਗਨਿ ਬਨਾਸਪਤਿ ਮਉਲੀ .....।

ਬਸੰਤ ਮਹਲਾ ੧/1171

(ਅ) ਕਾਮੁ ਕ੍ਰੋਧੁ ਦੋਇ ਕਰਹੁ ਬਸੋਲੇ, ਗੋਡਹੁ ਧਰਤੀ ਭਾਈ।

ਬਸੰਤ ਹਿੰਡੋਲ ਮਹਲਾ ੧/1171॥

(39) ਵਾਰ ਆਸਾ ਮਹਲਾ ੧/462॥

(40) ਗੁਰਮੁਖ ਸਿੰਘ, ਗੁਰਮਤੀ ਕਦਰਾਂ, ਪੰਨਾ 155/63

(41) ਸੋਰਠ ਮਹਲਾ ੬/633

(42) ਮਾਰੂ ਮਹਲਾ ੫/1018.

(43) ਸੋਰਠ ਮਹਲਾ ੧/597

(44) ਪ੍ਰੋ. ਹਰਿੰਦਰ ਸਿੰਘ ਮਹਿਬੂਬ, ਸਹਿਜੇ ਰਚਿਓ ਖਾਲਸਾ, ਪੰਨਾ 279.

(45) ਸਲੋਕ ਮਹਲਾ ੨/1243.

(46) ਗਉੜੀ ਸੁਖਮਨੀ ਮਹਲਾ ੫/265

(47) ਸੋਰਠ ਮਹਲਾ ੫/641

(48) ਪ੍ਰੋ. ਹਰਿੰਦਰ ਸਿੰਘ ਮਹਿਬੂਬ, ਉਹੀ ਰਚਨਾ, ਪੰਨਾ 286.

(49) ਵਾਰਾਂ ਭਾਈ ਗੁਰਦਾਸ, ਵਾਰ1, ਪਉੜੀ 31.

(50) ਉਹੀ, ਵਾਰ 1, ਪਉੜੀ 45

(51) ਸਿਰੀ ਰਾਗੁ ਮਹਲਾ ੧/24.

(52) ਧਨਾਸਰੀ ਮਹਲਾ ੧/662

(53) Dr. Attar Singh, Alientation as a Poetic Principle in Guru Nanak's Numinuas Poetry, Guru Nank To-day (Ed S.S. Sekhon) p.76.

(54) ਡਾ. ਸੁਰਜੀਤ ਹਾਂਸ, ਪਰੰਪਰਾ ਅਤੇ ਪ੍ਰਗਤੀਵਾਦ, ਬਾਣੀ ਦਾ ਅਜੋਕੀ ਕਵਿਤਾ ਲਈ ਮਹੱਤਵ, ਪੰਨਾ 54.

(55) ਸਬਦ ਅਲੀ ਅਬਾਸ ਜਲਾਲਪੁਰੀ, ਸੂਫ਼ੀ ਕਾਵਿ ਤੇ ਉਸ ਦਾ ਪਿਛੋਕੜ (ਸੰਪਾ. ਡਾ. ਜਗਤਾਰ), ਪੰਨਾ 81-82.

(56) Cunningham, A Hisory of the Sikhs, pp 39-40.

(57) ਸੋ ਜੋਗੀ ਜੋ ਜੁਗਤਿ ਪਛਾਣੈ। ਗੁਰ ਪਰਸਾਦੀ ਏਕੋ ਜਾਣੈ।
ਕਾਜੀ ਸੋ ਜੋ ਉਲਟੀ ਕਰੈ। ਗੁਰ ਪਰਸਾਦੀ ਜੀਵਤੁ ਮਰੈ।
ਸੋ ਬ੍ਰਾਹਮਣੁ ਜੋ ਬ੍ਰਹਮੁ ਬੀਚਾਰੈ। ਆਪਿ ਤਰੈ ਸਗਲੇ ਕੁਲ ਤਾਰੈ।
... ... ... ... ...

ਧਨਾਸਰੀ ਮਹਲਾ ੧/662॥

(58) ਵਾਰ ਮਾਝ ਮਹਲਾ ੧/140

(59) ਬਸੰਤ ਮਹਲਾ ੧/1188

(60) ਗਉੜੀ ਮਹਲਾ ੫/266

(61) ਸਿਰੀ ਰਾਗੁ ਮਹਲਾ ੧/62

(62) ਜਪੁ, ੧/1

(63) ਡਾ. ਅਤਰ ਸਿੰਘ, ਸਮਦਰਸ਼ਨ, ਪੰਨਾ 113

(64) ਸਲੋਕ ਮਹਲਾ ੩, (ਬਿਲਾਵਲ ਦੀ ਵਾਰ) /853.

(65) ਡਾ. ਅਤਰ ਸਿੰਘ, ਉਹੀ ਰਚਨਾ, ਪੰਨਾ 115.

(66) ਰਾਗੁ ਗਉੜੀ /345.

(67) ਸਿਰੀ ਰਾਗੁ ਮਹਲਾ ੫/74

(68) ਲੋਕਨ ਕੀ ਚਤੁਰਾਈ ਉਪਮਾ ਤੇ ਬੈਸੰਤਰਿ ਜਾਰਿ।
ਕੋਈ ਭਲਾ ਕਹਉ ਭਾਵੈ ਬੁਰਾ ਕਹਉ ਹਮ ਤਨੁ ਦੀਓ ਹੈ ਢਾਰਿ।
- ਰਾਗੁ ਦੇਵ ਗੰਧਾਰੀ ਮ: ਮਹਲਾ ੪/528।।

(69) ਰਾਗੁ ਗੂਜਰੀ ਮਹਲਾ ੫/522

(70) ਗਉੜੀ ਸੁਖਮਨੀ ਮਹਲਾ ੫/292

(71) ਆਸਾ ਦੀ ਵਾਰ ਮਹਲਾ ੧/463

(72) ਸਰਦੂਲ ਸਿੰਘ ਕਵੀਸ਼ਰ, ਸਿਖ ਧਰਮ ਦਰਸ਼ਨ, ਪੰਨਾ 243.

(73) ਗਉੜੀ ਗੁਆਰੇਰੀ ਮਹਲਾ ੧, ਆਦਿ ਗ੍ਰੰਥ, ਪੰਨਾ 224.

(74) ਆਸਾ ਦੀ ਵਾਰ, ਮਹਲਾ ੧/468.

(75) ਵਾਰ ਮਾਰੂ ਸਲੋਕ ਮਹਲਾ ੫/1088

(76) ਮਾਰੂ ਮਹਲਾ ੧/1039.

(77) ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ।
ਵਾਰ ਮਾਝ ਮਹਲਾ ੧/141।

(78) ਸਚਹੁ ਓਰੈ ਸਭ ਕੋ ਉਪਰਿ ਸਚੁ ਆਚਾਰੁ।(ਸਿਰੀ ਰਾਗੁ ਮਹਲਾ ੧/62)

(79) ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦ ਵਾਰ।
ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ।
(ਵਾਰ ਆਸਾ ਮਹਲਾ ੧/462)।।

(80) ਜਿਸ ਤੇ ਉਪਜੇ ਤਿਸ ਹੀ ਜੈਸੇ।(ਰਾਗੁ ਰਾਮਕਲੀ ਮਹਲਾ ੧/943)

(81) ਖੇਜੀ ਉਪਜੈ ਬਾਦੀ ਬਿਨਸੈ।(ਮਲਾਰ ਮਹਲਾ ੧/1255)

(82) ਤਿਥੈ ਘੜੀਐ ਸੁਰਤਿ ਮਤਿ ਮਨਿ ਬੁਧਿ।
ਤਿਥੈ ਘੜੀਐ ਸੁਰਾ ਸਿਧਾ ਕੀ ਸੁਧਿ।(ਜਪੁਜੀ, ਪਉੜੀ 36)

(83) (ੳ) ਮਾਰੂ ਵਾਰ ਡਖਣੇ ਮਹਲਾ ੫/1096.
(ਅ) .....ਹਰਿਮੰਦਰੁ ਏਹੁ ਸਰੀਰੁ ਹੈ, ਗਿਆਨਿ ਰਤਨਿ ਪਰਗਟੁ ਹੋਇ।
ਪ੍ਰਭਾਤੀ ਮਹਲਾ ੩/1346.

(84) ਵਾਰ ਮਾਝ ਮਹਲਾ ੧/142

(85) ਰਾਮਕਲੀ ਕੀ ਮਹਲਾ ੩/955.

(86) ਆਸਾ ਦੀ ਵਾਰ/474

(87) ਰਾਮਕਲੀ ਮਹਲਾ ੩/918

(88) ਹਮਰਾ ਧੜਾ ਹਰਿ ਰਹਿਆ ਸਮਾਈ। ਆਸਾ ਮਹਲਾ ੪/366

(89) ਪੰਡਿਤ ਨਰੈਣ ਸਿੰਘ ਜੀ ਗਿਆਨੀ, 41 ਵਾਰਾਂ ਭਾਈ ਗੁਰਦਾਸ ਜੀ ਸਟੀਕ, ਵਾਰ 41, ਪਉੜੀ 16, ਪੰਨਾ 723-24

(90) ਡਾ. ਇੰਦਰਜੀਤ ਸਿੰਘ ਵਾਸੂ, ਜਬ ਲਗ ਖਾਲਸਾ ਰਹੇ ਨਿਆਰਾ, ਪੰਨਾ 169.

(91) ਡਾ. ਕਿਰਪਾਲ ਸਿੰਘ, "ਮਹਾਰਾਜਾ ਰਣਜੀਤ ਸਿੰਘ ਜੀਵਨ ਤੇ ਪ੍ਰਾਪਤੀਆਂ", ਮਹਾਰਾਜਾ ਰਣਜੀਤ ਸਿੰਘ ਅੰਕ, ਪੰਜਾਬ ਸਟੇਟ ਯੂਨੀ. ਟੈਕਸਟ

ਬੁਕ ਬੋਰਡ, ਪਤ੍ਰਿਕਾ, ਅਕਤੂਬਰ-ਦਸੰਬਰ, 1980, ਪੰਨਾ 16-18

(92) ਜੁਧ ਜਿਤੇ ਇਨਹੀ ਕੇ ਪ੍ਰਸਾਦਿ ....।(ਗਿਆਨ ਪ੍ਰਬੋਧ, ਪਾਤਸ਼ਾਹੀ ੧੦, ਸਵੈਯਾ)

(93) ਸੋਰਠ ਮਹਲਾ ੫/611

(94) ਆਪ ਮੁਕਤੁ ਮੁਕਤੁ ਕਰੇ ਸੰਸਾਰ। ਗਉੜੀ ਮਹਲਾ ੫/294.

(95) ਧੰਨ ਧੰਨੁ ਧੰਨ ਜਨੁ ਆਇਆ।

ਜਿਸ ਪ੍ਰਸਾਦਿ ਸਭ ਜਗਤੁ ਤਰਾਇਆ। -ਓਹੀ-

(96) ਜਪੁ ੧, ਪਉੜੀ 28

(97) ਭੈ ਕਾਹੂ ਕਉ ਦੇਤ ਨਹਿ, ਨਹਿ ਭੈ ਮਾਨਤ ਆਨਿ। ਸਲੋਕ ਮਹਲਾ ੯/1427.

(98) ਜਪੁ, ੧, ਪਉੜੀ 22.

(99) ਧਨਾਸਰੀ ਪੀਪਾ /695.

(100) ਸ. ਭਗਤ ਸਿੰਘ ਹੀਰਾ, "ਸਿੱਖ ਇਕ ਵਿਲਖੱਣ ਕੌਮ ਹੈ,"

ਸਿੱਖ ਇੱਕ ਵਖਰੀ ਕੌਮ, ਸੂਰਾ ਮਾਸਕ ਪੱਤਰ

(ਸੰਪਾ ਭਾਈ ਸੇਵਾ ਸਿੰਘ, ਗੁਰਸਾਗਰ ਸਿੰਘ, ਅਕਤੂਬਰ, 1986. ਪੰਨਾ 153-54 ਦੇ ਹਵਾਲੇ ਅਨੁਸਾਰ।

## ਗੁਰੂ ਨਾਨਕ ਦੇਵ ਮਿਸ਼ਨ, ਪਟਿਆਲਾ ਦੇ ਪ੍ਰਬੰਧ ਅਧੀਨ ਚਲ ਰਹੇ ਟਰੱਸਟਾਂ ਦਾ ਕਾਰਜ ਖੇਤਰ

1. *ਅਕਾਲੀ ਫੂਲਾ ਸਿੰਘ ਯਾਦਗਾਰੀ ਟਰੱਸਟ*

ਹਰ ਸਾਲ ਸਿੱਖ ਗੁਰੂ ਸਾਹਿਬਾਨ, ਸ੍ਰੀ ਗੁਰੂ ਗ੍ਰੰਥ ਸਾਹਿਬ, ਸਿੱਖ ਧਰਮ, ਸਿੱਖ ਨੈਤਿਕਤਾ, ਸਿੱਖ ਇਤਿਹਾਸ ਤੇ ਸਭਿਆਚਾਰ ਬਾਰੇ ਪਿਛਲੇ ਸਾਲ ਵਿਚ ਛੱਪੀ ਸਭ ਤੋਂ ਵਧੀਆਂ ਪੁਸਤਕ ਨੂੰ 6100/- ਦਾ ਇਨਾਮ ਦਿੱਤਾ ਜਾਂਦਾ ਹੈ।

2. *ਡਾ. ਗੰਡਾ ਸਿੰਘ ਯਾਦਗਾਰੀ ਟਰੱਸਟ*

ਵਾਰਸ਼ਕ ਖੋਜ-ਪੱਤਰ ਪ੍ਰਯੋਗਤਾ ਵਿਚ ਪਹਿਲੇ, ਦੂਜੇ ਤੇ ਤੀਜੇ ਸਥਾਨ ਉਪਰ ਆਉਣ ਵਾਲੇ ਖੋਜ-ਪੱਤਰਾਂ ਨੂੰ ਕ੍ਰਮਵਾਰ 2100/-, 1500/- ਤੇ 1000/- ਰੁਪਏ ਦਾ ਇਨਾਮ ਤੇ ਹੋਰ ਕਈ ਉਤਸ਼ਾਹ ਦਵਾਊ ਇਨਾਮ ਦਿੱਤੇ ਜਾਂਦੇ ਹਨ।

3. *ਮਦਰ ਆਫ਼ ਖਾਲਸਾ ਯਾਦਗਾਰੀ ਟਰੱਸਟ*

ਹਰ ਸਾਲ ਕਾਲਜ ਦੇ ਵਿਦਿਆਰਥੀਆਂ ਲਈ ਭਾਰਤ ਪੱਧਰ ਤੇ ਗੁਰਮਤਿ ਦਾ ਇਮਤਿਹਾਨ ਲੈ ਕੇ ਹਰ ਜ਼ੋਨ ਵਿਚੋਂ ਪ੍ਰਥਮ ਤਿੰਨ ਸਥਾਨ ਪ੍ਰਾਪਤ ਕਰਨ ਵਾਲੇ ਵਿਦਿਆਰਥੀਆਂ ਨੂੰ ਇਨਾਮ ਦਿੱਤੇ ਜਾਂਦੇ ਹਨ। ਇਹ ਇਮਤਿਹਾਨ ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ ਲੁਧਿਆਣਾ ਵਲੋਂ ਆਯੋਜਿਤ ਕੀਤੇ ਜਾਂਦੇ ਹਨ।

4. *ਗਿਆਨੀ ਕਰਤਾਰ ਸਿੰਘ ਯਾਦਗਾਰੀ ਟਰੱਸਟ ਅਤੇ ਗਿਆਨੀ ਦਿੱਤ ਸਿੰਘ ਯਾਦਗਾਰੀ ਟਰੱਸਟ*

ਇਨ੍ਹਾਂ ਵਲੋਂ ਵਿਭਿੰਨ ਸਥਾਨਾਂ ਉਪਰ ਕ੍ਰਮਵਾਰ ਵਕਤਾ ਤੇ ਲੇਖਕ ਕਾਰਜਸ਼ਾਲਾ ਲਗਾ ਕੇ ਨੌਜੁਆਨਾਂ ਨੂੰ ਸਿਖਲਾਈ ਦਿੱਤੀ ਜਾਂਦੀ ਹੈ। ਇਨ੍ਹਾਂ ਦਾ ਆਯੋਜਨ ਵੀ ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ ਲੁਧਿਆਣਾ ਵਲੋਂ ਕੀਤਾ ਜਾਂਦਾ ਹੈ।

5. *ਭਗਤ ਲਛਮਣ ਸਿੰਘ ਯਾਦਗਾਰੀ ਟਰੱਸਟ*

ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ, ਲੁਧਿਆਣਾ ਰਾਹੀਂ ਵਿਭਿੰਨ ਕਾਲਜਾਂ ਤੇ ਸਕੂਲਾਂ ਵਿਚ ਵਿਦਵਾਨਾਂ ਵਲੋਂ ਗੁਰਮਤਿ ਅਥਵਾ ਗੁਰ-ਇਤਿਹਾਸ ਦੇ ਵਿਸ਼ਿਆਂ ਉਤੇ ਭਾਸ਼ਨ ਕਰਵਾਏ ਜਾਂਦੇ ਹਨ।

6. *ਸ. ਨਰੈਣ ਸਿੰਘ ਯਾਦਗਾਰੀ ਟਰੱਸਟ*

ਸਕੂਲ ਦੇ ਵਿਦਿਆਰਥੀਆਂ ਨੂੰ ਵਜ਼ੀਫੇ ਅਤੇ ਗੁਰਮਤਿ ਕਾਲਜ ਦੇ ਵਿਦਿਆਰਥੀਆਂ ਨੂੰ ਇਨਾਮ ਦਿੱਤੇ ਜਾਂਦੇ ਹਨ।

ਜੋਹਰਾ ਪ੍ਰਿੰਟਰਜ਼, ਪਟਿਆਲਾ ਫੋਨ : 210686

# ਗੁਰੂ ਨਾਨਕ ਦੇਵ ਮਿਸ਼ਨ ਵਲੋਂ
# ਛਾਪੇ ਗਏ ਕੁੱਝ ਟ੍ਰੈਕਟ

| ਲੜੀ ਨੰ: | ਟ੍ਰੈਕਟ ਦਾ ਨਾਮ | ਕੀਮਤ |
|---|---|---|
| 441 | Five Gifts of the Gurus. | 4.00 |
| 451 | ਗੁਰਮਤਿ ਰੱਹਸਵਾਦ ਦਾ ਨਿਵੇਕਲਾ ਅਸਤਿਤਵ | 4.00 |
| 452 | ਵਿਦਿਆ ਦਾ ਖਾਲਸਾਈ ਸਿਧਾਂਤ | 4.00 |
| 458 | ਗੁਰਬਾਣੀ ਦਾ ਵਿਰਸਾ – ਜ਼ਮੀਰ ਦੀ ਆਜ਼ਾਦੀ | 5.00 |
| 460 | Human Hair And Modern Science | 6.00 |
| 461 | ਗੁਰਮਤਿ ਵਿਚ ਅਧਿਆਤਮਕ ਅਤੇ ਦੁਨਿਆਵੀ ਖੇਤਰ ਵਿਚ ਕਾਰਜ ਦੀ ਸੁਤੰਤਰਤਾ | 6.00 |
| 462 | ਗੁਰਮਤਿ ਵਿੱਚ ਤਖਤਾਂ ਦੀ ਮਹਾਨਤਾ | 6.00 |
| 465 | ਗੁਰਬਾਣੀ ਪਾਠ ਕਿਵੇਂ ਕਰੀਏ? | 4.00 |
| 466 | Why Am I a Sikh | 2.00 |
| 467 | ਬਾਣੀ ਨਾਮਦੇਵ ਜੀ | 8.00 |
| 468 | ਸੁਖਮਨੀ ਸਾਹਿਬ ਦਾ ਆਦਰਸ਼-ਮਨੁੱਖ – ਬ੍ਰਹਮ ਗਿਆਨੀ | 5.00 |
| 469 | ਪੰਜਾਬੀ ਸਭਿਆਚਾਰ ਦਾ ਵਿਸ਼ਵ ਦ੍ਰਿਸ਼ਟੀਕੋਣ | 8.00 |
| 470 | ਭਗਤ ਕਬੀਰ | 9.00 |
| 478 | ਸਿੱਖ ਸੱਭਿਆਚਾਰ – 'ਸ' ਸੱਭਿਆਚਾਰ | 6.00 |
| 479 | 1699 ਦੀ ਵਿਸਾਖੀ | 10.00 |
| 480 | The Vision of Gursikh (The Disciple of the Guru) in Gurbani | 8.00 |
| 481 | ਭਾਈ ਮੱਖਣ ਸ਼ਾਹ ਲੁਬਾਣਾ | 6.00 |
| 483 | ਸ਼ਹੀਦੀ ਦਾ ਸੰਕਲਪ ਤੇ ਸਿੱਖ ਜੀਵਨ ਜਾਚ | 4.00 |
| 484 | Permanent Peace | |
| 485 } 486 } | ਸਿੱਖੀ ਸਿੱਖਿਆ ਗੁਰਵਿਚਾਰ | 10.00 |
| 487 | ਜਥੇਦਾਰ ਅੱਤਰ ਸਿੰਘ | 6.00 |
| 488 | ਦਸਮ ਗ੍ਰੰਥ – ਸੰਖੇਪ ਨਿਰੀਖਣ | 6.00 |
| 489 | ਸਿੱਖ ਨਾਮ ਕੋਸ਼ | 6.00 |